


੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

---

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਲਿਖਵਾਈ

ਤੇ

ਭਾਈ ਗੁਰਦਾਸ ਜੀ ਦੀ ਲਿਖੀ

# ਪਰਮ ਪਵਿੱਤ੍ਰ ਆਦਿ ਬੀੜ

ਦਾ

# ਸੰਕਲਨਾ ਕਾਲ

ਸੰਬੰਧੀ

'ਖਾਲਸਾ ਸਮਾਚਾਰ' ਅੰਮ੍ਰਿਤਸਰ

ਜਿਲਦ ੫੩ ਦੇ ਅੰਕ ੩੨, ੩੩, ੩੫, ੩੬, ੩੭ ਤੇ ੩੯

ਵਿਚ ਛਪੇ ਮੁੱਖ ਲੇਖਾਂ ਦਾ ਪੁਸਤਕਾਕਾਰ ਵਿਚ

ਪੁਨਰ ਪ੍ਰਕਾਸ਼ਨ ।

---

ਲਿਖਤ

— ਗਿਆਨੀ ਮਹਾਂ ਸਿੰਘ —

---


## ਮੈਨੇਜਰ, ਖਾਲਸਾ ਸਮਾਚਾਰ,

ਹਾਲ ਬਾਜ਼ਾਰ, ਅੰਮ੍ਰਿਤਸਰ

Price......

ਨਵੰਬਰ ੧੯੫੨]          [ਮੁਲ ਅੱਠ ਆਨੇ [illegible]

# ਬੇਨਤੀ

ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸੰਕਲਤ ਕੀਤੀ ਤੇ ਭਾਈ ਗੁਰਦਾਸ ਜੀ ਦੀ ਲੇਖਣੀ ਦੁਆਰਾ ਲਿਖੀ ਗਈ ਪਵਿੱਤ੍ਰ ਆਦਿ ਬੀੜ ਨੂੰ ਰੱਦ ਕਰਨ ਦਾ ਇੰਦੀਆ ਲੈਕੇ ਲਿਖੇ ਗਏ ਕੁਝ ਸੱਜਣਾਂ ਦੇ ਲੇਖ ਜਦ ਸਾਡੀ ਨਜ਼ਰ ਹੇਠੋਂ ਲੰਘੇ ਤਾਂ ਅਸਲੀਅਤ ਨੂੰ ਖੋਲ੍ਹਣ ਲਈ ਇਕ ਲੇਖਾਂ ਦਾ ਸਿਲਸਿਲਾ 'ਖਾਲਸਾ ਸਮਾਚਾਰ' ਵਿਚ ਆਰੰਭ ਕੀਤਾ ਗਿਆ ਤੇ ਛੇਵੇਂ ਲੇਖ ਤੇ ਇਸ ਲੇਖ-ਲੜੀ ਦੀ ਸਮਾਪਤੀ ਕਰ ਦਿਤੀ ਗਈ। ਪੰਥ ਦੇ ਖੋਜੀ ਵਿਦ੍ਵਾਨਾਂ ਨੇ ਇਨ੍ਹਾਂ ਲੇਖਾਂ ਦੀ ਪ੍ਰਸੰਸਾ ਕੀਤੀ ਤੇ ਨਾਲ ਹੀ ਪ੍ਰੇਰਨਾ ਕੀਤੀ ਕਿ ਇਨ੍ਹਾਂ ਨੂੰ ਪੁਸਤਕ ਦੇ ਆਕਾਰ ਵਿਚ ਛਾਪ ਦਿੱਤਾ ਜਾਏ। ਅਖ਼ਬਾਰਾਂ ਦੇ ਪਰਚੇ ਚੂੰਕਿ ਘੱਟ ਸਾਂਭੇ ਜਾਂਦੇ ਹਨ ਤੇ ਜੇ ਇਹ ਲੇਖ ਪੁਸਤਕ ਦੇ ਰੂਪ ਵਿਚ ਹੋਣਗੇ ਤਾਂ ਸੰਭਾਲ ਸੌਖੀ ਹੋ ਸਕੇਗੀ ਅਤੇ ਲਾਇਬ੍ਰੇਰੀਆਂ ਵਿਚ ਰਖਿਆ ਇਹ ਮਸਾਲਾ ਹੋਰਨਾਂ ਵੀਚਾਰਵਾਨਾਂ ਦੇ ਭੀ ਕੰਮ ਆ ਸਕੇਗਾ; ਉਨ੍ਹਾਂ ਹਿਤੂਆਂ ਦੀ ਇਹ ਸਲਾਹ ਸ੍ਵੀਕਾਰਕੇ ਏਹ ਸਾਰੇ ਲੇਖ ਪੁਸਤਕ ਦੇ ਰੂਪ ਵਿਚ ਕ੍ਰਮ ਬੱਧ ਕਰ ਦਿੱਤੇ ਗਏ ਹਨ ਤੇ ਅੰਤ ਵਿਚ ਵਿਦ੍ਵਾਨਾਂ ਦੀਆਂ ਰਾਵਾਂ ਭੀ ਦੇ ਦਿਤੀਆਂ ਗਈਆਂ ਹਨ।

੧ ਨਵੰਬਰ ੧੯੫੨] —ਲੇਖਕ

---

Printed by B. Kesar Mal, Prprietor
the George Press, situated at Hall Bazar, Amritsar and
published by Gyani Mahan Singh,
Editor the Khalsa Samachar, at Hall Bazar, Amritsar.

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਆਦਿ ਬੀੜ ਦਾ ਸੰਕਲਨਾ ਕਾਲ

## ਮੁੱਢਲੀ ਸੂਚਨਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਨੇ ਸੰਕਲਤ ਕੀਤੀ ਤੇ ਸ੍ਰੀ ਮਾਨ ਭਾਈ ਗੁਰਦਾਸ ਜੀ ਦੀ ਕਲਮ ਦੁਆਰਾ ਲਿਖੀ ਗਈ। ਇਹ ਕਦੋਂ ਲਿਖੀ ਗਈ? ਇਸ ਦੀ ਸ਼ੰਕਾ ਨਵਿਰਤੀ ਔਖੀ ਨਹੀਂ ਜਦ ਕਿ ਉਹ ਪਾਵਨ ਬੀੜ ਅਜੇ ਤਕ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸੁਰੱਖਤ ਵਿਰਾਜਮਾਨ ਹੈ ਤੇ ਉਸ ਦੇ ਤਤਕਰੇ ਦੇ ਆਦਿ ਵਿਚ ਬੀੜ ਦੇ ਤਿਆਰ ਹੋਣ ਦਾ ਸੰਮਤ ਦਿਤਾ ਹੈ, ਜੋ ਕਿ ੧੬੬੧ ਬਿ: ਹੈ।

ਪਰ ਤਿੰਨ ਚਾਰ ਸਾਲਾਂ ਤੋਂ ਸਾਡੇ ਕੁਝ ਵੀਰ ਆਦਿ ਬੀੜ ਦੀ ਰਚਨਾਂ ਦਾ ਸੰਮਤ ੧੬੫੯ ਦੱਸਣ ਲਗ ਪਏ ਹਨ ਤੇ ਇਸ ਉਪਰ ਨਵੀਨ ਖੋਜ ਦੀ ਮੋਹਰ ਲਗਾ ਰਹੇ ਹਨ। ਜੇ ਤਾਂ ਇਹ ਕਥਨ ਯਾ ਲਿਖਤ ਕਿਸੇ ਸਾਧਾਰਣ ਲੇਖਕ ਵਲੋਂ ਹੁੰਦੀ ਤਾਂ ਬੇਗੌਲਿਆਂ ਲੰਘ ਸਕਦੀ ਸੀ, ਕਿਉਂਕਿ ਪਾਵਨ ਬੀੜ ਦੀ ਮੌਜੂਦਗੀ ਵਿਚ ਕਿਸੇ ਦਾ ਕੋਈ ਹੋਰ ਸੰਮਤ ਦੱਸਣਾ ਕੋਈ ਗੌਰਵਤਾ ਨਹੀਂ ਰਖਦਾ; ਪਰ ਇਹ ਗ਼ਲਤ ਸੰਮਤ ਦਾ ਪ੍ਰਚਾਰ 'ਸਿਖ ਹਿਸਟਰੀ ਸੁਸੈਟੀ ਅੰਮ੍ਰਿਤਸਰ' ਵਲੋਂ ਤੇ ਉਨ੍ਹਾਂ ਦੇ ਸੰਗੀ ਸਾਥੀਆਂ ਵਲੋਂ ਕੁਝਕੁ ਸਾਲਾਂ ਤੋਂ ਸ਼ੁਰੂ ਹੈ। 'ਸਿਖ

ਹਿਸਟਰੀ ਸੁਸੈਟੀ' ਦੀ ਛਤਰ ਛਾਇਆ ਹੇਠ ਐਸੇ ਗ਼ਲਤ ਸੰਮਤ ਦੇ ਪ੍ਰਚਾਰ ਨੂੰ ਤੱਕਕੇ ਉਸ ਬਾਰੇ ਸਾਨੂੰ ਅਵਸ਼ਜ ਕੁਝ ਵੀਚਾਰ ਪਾਠਕਾਂ ਦੇ ਸਾਹਮਣੇ ਲਿਔਣ ਲਈ ਉਦਮ ਕਰਨਾ ਪਿਆ ਹੈ।

ਹੁਣ ਅਸੀਂ ਦੇਖਣਾ ਇਹ ਹੈ ਕਿ ਇਹ ੧੬੫੮ ਸੰਮਤ ਕਿਸ ਲੇਖਕ ਦਾ ਹੈ, ਉਸ ਦੇ ਦਿਤੇ ਸੰਮਤਾਂ ਦੀ ਇਤਿਹਾਸਕ ਗੌਰਵਤਾ ਕਿੰਨੀਕੁ ਹੈ, ਉਸ ਦੇ ਸੰਮਤਾਂ ਪਰ ਕਿੰਨਾਂਕੁ ਇਤਬਾਰ ਕੀਤਾ ਜਾ ਸਕਦਾ ਹੈ ਤੇ ਕੀ ਹੋਰ ਇਤਿਹਾਸਕਾਰ ਇਸ ਸੰਮਤ ਦੀ ਪ੍ਰੋੜਤਾ ਕਰਦੇ ਹਨ? ਜੇ ਨਹੀਂ ਕਰਦੇ ਤਾਂ ਫਿਰ ਓਹ ਕਿਹੜਾ ਸੰਮਤ ਦੱਸਦੇ ਹਨ, ਤੇ ਜੋ ਹੋਰ ਇਤਿਹਾਸਕਾਰ ਸੰਮਤ ਦੱਸਦੇ ਹਨ ਕੀ ਓਹ ਆਦਿ ਬੀੜ ਦੇ ਸੰਮਤ ਨਾਲ ਮਿਲਦਾ ਹੈ ਜਾਂ ਨਹੀਂ, ਜੇ ਮਿਲ ਜਾਂਦਾ ਹੈ, ਤਾਂ ਗ਼ਲਤ ਸੰਮਤ ਪ੍ਰਚਾਰਨ ਵਾਲਿਆਂ ਦਾ ਗ਼ਲਤ ਸੰਮਤ ਪ੍ਰਚਾਰਨ ਦਾ ਇੰਦੀਆ ਕੀਹ ਹੈ?

ਸਭ ਤੋਂ ਪਹਿਲੇ ਅਸੀਂ ੧੬੫੮ ਸੰਮਤ ਦੇਣ ਵਾਲੇ ਲੇਖਕ ਨੂੰ ਲੈਂਦੇ ਹਾਂ ਤਾਕਿ ਪਤਾ ਲਗ ਜਾਏ ਕਿ ਇਹ ਕਿਸ ਦਾ ਦਿਤਾ ਸੰਮਤ ਹੈ ਤੇ ਉਸ ਦੇ ਦਿਤੇ ਸੰਮਤਾਂ ਦੀ ਕੀ ਅਹਿਮੀਅਤ ਹੈ।

ਇਹ ਸੰਮਤ ਭਾਈ ਕੇਸਰ ਸਿੰਘ ਛਿਬਰ ਦੇ ਰਚਿਤ ਬੰਸਾਵਲੀ ਨਾਮੇ ਦਾ ਹੈ, ਜਿਸ ਦੇ ਚੋਧਵੇਂ ਚਰਨ (ਆਖਰੀ ਭਾਗ) ਵਿਚ ਇਹ ਅੱਖਰ ਪਏ ਹਨ:–

ਸੰਮਤ ਸੋਲਾਂ ਸੈ ਅਠਵੰਜਾ ਸੇ ਗਏ
ਤਬ ਆਦਿ ਗ੍ਰੰਥ ਜੀ ਜਨਮ ਥੇ ਲਏ।
ਗੁਰੂ ਅਰਜਨ ਜੀ ਦੇ ਧਾਮ ਜਨਮ ਗ੍ਰੰਥ ਜੀ ਧਾਰਾ।
ਦਾਇਆ ਸੀ ਭਾਈ ਗੁਰਦਾਸ ਭੱਲਾ ਲਿਖਾਰੀ ਖਿਡਾਵਣਹਾਰਾ।



# ੧. ਕੇਸਰ ਸਿੰਘ ਛਿਬਰ ਦੇ ਸੰਮਤ

ਭਾਈ ਕੇਸਰ ਸਿੰਘ ਛਿਬਰ ਕੌਣ ਸਨ ਤੇ ਕਦੋਂ ਹੋਏ ਹਨ ? ਇਸੇ ਬੰਸਾਵਲੀ ਨਾਮੇ ਵਿਚ ਆਪ ਆਪਣੇ ਆਪ ਨੂੰ 'ਦਿਜ ਸਿੰਘ' ਲਿਖਦੇ ਹਨ ਤੇ ਦੱਸਦੇ ਹਨ ਕਿ ਦਸਮੇ ਪਾਤਸ਼ਾਹ ਜੀ ਦੇ ਦੀਵਾਨ ਧਰਮ ਚੰਦ ਦਾ ਮੈਂ ਨਾਤੀ (ਦੋਹਿਤਾ) ਹਾਂ ਤੇ ਮੈਂ ਵਡਿਆਂ ਬਜ਼ੁਰਗਾਂ ਦੀ ਸੰਗਤ ਕੀਤੀ ਹੈ, ਉਨ੍ਹਾਂ ਤੋਂ ਪੁਰਾਤਨ ਵਾਕਜਾਤ ਸੁਣੇ ਤੇ ਤਾਂ ਇਹ ਕਥਾ ਬਣਾਈ। ਉਸ ਦੇ ਆਪਣੇ ਲਫਜ਼ ਹਨ:–

ਸੰਗਤ ਕੀਤੀ ਬਡਿਆਂ ਦੀ।
ਮਾਮਾ ਕ੍ਰਿਪਾਲ ਸਿੰਘ ਜੀ ਸੁਭਿੱਖੀ।
ਦਸਵੇਂ ਪਾਤਸ਼ਾਹ ਦਾ ਮਾਮਾ ਡਿੱਠਾ ਅਖੀ। ੧੬੪।
ਭਾਈ ਮਨੀ ਸਿੰਘ ਤਾਰਾ ਸਿੰਘ ਜੀ ਦੀ ਸੰਗਤਿ।
ਕਉਰ ਸਿੰਘ ਜੀ ਚੰਦ੍ਰਾ ਡਿਠਾ ਤਿਸ ਵਿਚ ਪੰਗਤ।
ਹੋਰ ਸਿਖ ਬਹੁਤ ਡਿਠੇ ਗੁਰੂ ਕੇ ਪਿਆਰੇ।
ਲਿਖੇ ਬਰਨੇ ਸੁਨੇ ਸੁਨਾਇ ਤਿਨ ਸੰਗਤ ਮਝਾਰੇ। ੧੬੫।
ਭਲਿਆਂ ਗੁਰਮੁਖਾਂ ਵਡਿਆਂ ਸਿਖਾਂ ਦੇ ਕੀਤੇ ਮੈਂ ਦੀਦਾਰੁ।
ਮਾਤਾ ਸੁੰਦਰੀ ਜੀ ਮਾਤਾ ਸਾਹਿਬ ਦੇਵੀ ਜੀ ਦੇ ਦਰਬਾਰ।
ਦੀਵਾਨ ਸਾਹਿਬ ਚੰਦ ਦੀਵਾਨ ਧਰਮ ਚੰਦ
ਦੀਵਾਨ ਦਸਵੇਂ ਪਾਤਿਸਾਹ ਕੇ।
ਹਉਂ ਧਰਮ ਚੰਦ ਕਾ ਨਾਤੀ ਲਿਖੀ ਕਰ ਚਾਹ ਕੇ। ੧੬੬।

[ਚਰਨ ੧੪ਵਾਂ

ਇਹ ਬੰਸਾਵਲੀ ਨਾਮਾ ਕੇਸਰ ਸਿੰਘ ਛਿਬਰ ਨੇ ੧੮੩੬ ਵਿਚ ਸਮਾਪਤ ਕੀਤਾ:–

ਅਸੂ ਸੁਦੀ ਇਕਾਦਸ਼ੀ ਇਹ ਪੋਥੀ ਪੂਰੀ ਕੀਤੀ।
ਟੂਟੀ ਭੱਨੀ ਜੋੜ ਜਾੜ ਮੁੜ ਸਾਬਤ ਕਰ ਲੀਤੀ।
ਸੰਮਤ ਅਠਾਰਾਂ ਸੈ ਛਤੀ ਬੀਤੇ ਭੋਗ ਪੋਥੀ ਦਾ ਪਾਇਆ।
ਗੁਰੂ ਨਾਨਕ ਦੀ ਚਰਨੀ ਲਗੇ ਜੋ ਦਸ ਜਾਮੇ ਧਰ ਆਇਆ।

[ਚਰਨ ੧੪ਵਾਂ

ਇਸ ਪੋਥੀ ਵਿਚ ਕੇਸਰ ਸਿੰਘ ਨੇ ਕਿੰਨੀਕੁ ਮਿਹਨਤ ਕੀਤੀ ਹੈ, ਉਹ ਉਸ ਦੇ ਵਧ ਤੋਂ ਵਧ ਸੰਮਤ ਦੇਣ ਤੋਂ ਗੁੱਝੀ ਨਹੀਂ ਰਹਿ ਜਾਂਦੀ। ਭਾਵੇਂ ਇਹ ਪੁਸਤਕ ਉਸ ਨੇ ਦਸੋ ਪਾਤਸ਼ਾਹੀਆਂ ਦਾ 'ਬੰਸਾਵਲੀਨਾਮਾ' ਮਾਤ੍ਰਹੀ ਲਿਖਿਆ ਹੈ, ਪਰ ਚੋਖਾ ਲੰਮੇਰਾ ਹੈ ਤੇ ਇਸ ਵਿਚ ਗੁਰੂ ਸਾਹਿਬਾਨ ਦੇ ਜੀਵਨ ਵਾਕਯਾਤ ਨਾਲ ਇਤਨੇ ਸੰਮਤ ਦਿਤੇ ਹਨ ਕਿ ਜਿਤਨੇ ਕਿਸੇ ਹੋਰ ਲੇਖਕ ਨੇ ਦਿਤੇ ਹੋਣ ਦਾ ਅਜੇ ਤੱਕ ਪਤਾ ਨਹੀਂ ਚਲ ਸਕਿਆ। ਜੇ ਕੋਈ ਹੋਰ ਲਿਖਤ ਇਤਨੇ ਸੰਮਤ ਨਹੀਂ ਦਿੰਦੀ ਤਾਂ ਛਿਬਰ ਨੇ ਏਨੇ ਸੰਮਤ ਕਿਥੋਂ ਲਏ? ਓਹ ਲਿਖਦਾ ਹੈ ਕਿ ਮੈਂ ਵਡਿਆਂ ਦੀ ਸੰਗਤ ਕੀਤੀ ਹੈ, ਮਾਮਾ ਕ੍ਰਿਪਾਲ ਸਿੰਘ, ਭਾਈ ਮਨੀ ਸਿੰਘ, ਭਾਈ ਤਾਰਾ ਸਿੰਘ ਦੇਖੇ ਹਨ, ਮਾਤਾ ਜੀ ਦੇ ਦਰਬਾਰ ਬੀ ਰਿਹਾ ਹਾਂ ਤੇ ਇਸ ਪੋਥੀ ਦੀ ਸੱਤਰ ਵਰਹੇ ਮੈਂ ਸੋਧ ਕੀਤੀ ਹੈ:—

ਸੱਤਰ ਬਰਸ ਸੋਧ ਮੈਂ ਕੀਤੀ ਤਾਂ ਇਹ ਕਥਾ ਬਨਾਈ।
ਦਿੱਲੀ ਦਰਬਾਰ ਮਾਤਾ ਜੀ ਦੇ ਜਾਇ ਬੈਠਾ
ਕੁਛ ਓਥੋਂ ਸੁਣ ਮੰਨ ਵਸਾਈ।
ਹੋਰ ਸੰਗਤ ਵਡਿਆਂ ਗੁਰਮੁਖਾਂ ਦੀ ਕੀਤੀ, ਤਿਨ੍ਹਾਂ ਪਾਸੋਂ ਬੀ ਸੁਣਿਆ।
ਲਗਾ ਠਰਕ ਇਹ ਕਥਾ ਬਣਾਈ ਕਰ ਸੰਭਾਲਾ ਗੁਣ ਮੈਂ ਗੁਣਿਆਂ।

[ਚਰਨ ੧੪

ਇਸ ਲਈ ਓਹ ਇਸ ਪੋਥੀ ਦੀ ਨਕਲ ਕਰਨ ਵਾਲਿਆਂ ਨੂੰ ਖਾਸ ਹਦਾਇਤ ਕਰਦਾ ਹੈ ਕਿ ਮੇਰੇ ਲਿਖੇ ਸੰਮਤਾਂ ਨੂੰ ਹੂਬਹੂ ਲਿਖਿਓ, ਮਤੇ ਭੁੱਲ ਤਾਂ ਕਰ ਦਿਓ ਤੁਸੀਂ ਤੇ ਲੋਕੀ ਮੈਨੂੰ ਭੁੱਲਾ ਆਖਣ—

ਕਰ ਬੀਚਾਰ ਮੈਂ ਕਥਾ ਬਣਾਈ ਸਭ ਕੋਈ ਲੈ ਪੜਸੀ।
ਬੁਧਿਵਾਨ ਸਿਖ ਜੋ ਕੋਈ ਲਿਖਨੇ ਦੀ ਮਨਸ਼ਾ ਧਰਸੀ।
ਤਾਂ ਸੰਮਤ ਮਿਤੀ ਭੁੱਲਕੇ ਨਹੀਂ ਲਿਖੇ,
ਮਤ ਕੁਛ ਅੱਗੇ ਪਿਛੇ ਕਰ ਬਹੇ।
ਉਸ ਦਾ ਕੁਛ ਜਾਣਾ ਨਹੀਂ ਲੋਕ ਮੈਨੂੰ ਭੁੱਲਾ ਕਹੇ। [ਚਰਨ ੧੪

ਲੇਖਕ ਬੜਾ ਹੁਸ਼ਿਆਰ ਤੇ ਜਾਪਦਾ ਬੜਾ ਮੋਅਤਬਿਰ ਹੈ; ਸ਼ਾਇਦ ਇਹੀ ਕਾਰਨ ਹੈ ਕਿ 'ਸਿਖ ਹਿਸਟਰੀ ਸੁਸੈਟੀ' ਇਸ ਦੇ ਲਿਖੇ ਨੂੰ ਪੂਰਨ ਸਤਯਤਾ ਦੇਣ ਲਈ ਤੁਲ ਬੈਠੀ ਹੈ। ਕੀ ਇਸ ਦੇ ਸੰਮਤ ਬੜੇ ਹੀ. ਦਰੁਸਤ ਤੇ ਪੂਰੇ ਇਤਬਾਰ ਕਰਨ ਯੋਗ ਹਨ ? ਆਓ ਇਸ ਬਾਰੇ ਬੀ ਕੁਝ ਵੀਚਾਰ ਕਰ ਵੇਖੀਏ।

ਕੇਸਰ ਸਿੰਘ ਛਿਬਰ ਨੇ, ਅਸੀਂ ਪਿਛੇ ਦੱਸ ਆਏ ਹਾਂ ਕਿ, ਗੁਰੂ ਸਾਹਿਬਾਂ ਦੇ ਜੀਵਨ ਵਿਚ ਬੜੇ ਸੰਮਤ ਦਿਤੇ ਹਨ, ਤੇ ਜਾਪਦਾ ਹੈ ਕਿ ਇਹ ਉਚੇਚਾ ਯਤਨ ਕੀਤਾ ਗਿਆ ਹੈ ਕਿ ਕੋਈ ਘਟਨਾਂ ਬਿਨਾਂ ਸੰਮਤ ਤੋਂ ਨਾ ਰਹਿ ਜਾਵੇ। ਜੇ ਅਸੀਂ ਸਾਰੇ ਸੰਮਤਾਂ ਨੂੰ ਹਾੜਨ ਲਗੀਏ ਤਾਂ ਇਕ ਤਾਂ ਇਤਨੇ ਸੰਮਤ ਕਿਸੇ ਹੋਰ ਲਿਖਤ ਤੋਂ ਮਿਲਨੇ ਨਹੀਂ ਤੇ ਦੂਜੇ ਇਸ ਕੰਮ ਲਈ ਵੀਚਾਰ ਦਾ ਘੇਰਾ ਅਣਮਿਥੇ ਵਿਸਥਾਰ ਵਿਚ ਹੋ ਜਾਏਗਾ; ਇਸ ਲਈ ਚੰਗੀ ਗਲ ਇਹੋ ਹੈ ਕਿ ਅਸੀਂ ਪ੍ਰਸਿਧ ਤੇ ਮੋਟੇ ਮੋਟੇ ਕੁਝ ਸੰਮਤ ਲੈ ਲਈਏ ਜੋ ਆਮ ਇਤਿਹਾਸਕਾਰਾਂ ਤੋਂ ਮਿਲ ਜਾਂਦੇ ਹਨ, ਫਿਰ ਉਨ੍ਹਾਂ ਦੀ ਹਾੜਨਾ ਸੌਖੀ ਹੋ ਸਕੇਗੀ। ਸਭ ਤੋਂ ਪਹਿਲੇ ਅਸੀਂ ਦਸ ਸੰਮਤ ਦਸੋ ਪਾਤਸ਼ਾਹੀਆਂ ਦੇ ਅਵਤਾਰ ਦੇ ਲੈਂਦੇ ਹਾਂ। ਪਾਠਕਾਂ ਨੂੰ ਇਹ ਯਾਦ ਰਹੇ ਕਿ ਕੇਸਰ ਸਿੰਘ ਛਿਬਰ ਨੇ ਜੋ ਦਸਾਂ ਪਾਤਸ਼ਾਹੀਆਂ ਦੇ ਅਵਤਾਰ ਤੇ ਜੋਤੀ ਜੋਤ ਸਮਾਉਣ ਦੇ ਸੰਮਤ ਦਿਤੇ ਹਨ, ਉਨ੍ਹਾਂ ਵਿਚ ਤਿਥਾਂ ਤੇ ਪ੍ਰਵਿਸ਼ਟੇ ਦੀਆਂ ਮਿਤੀਆਂ ਬੀ ਦਿਤੀਆਂ ਹਨ, ਕਿਤੇ ਕਿਤੇ ਨਛਤ੍ਰ ਆਦਿ ਬੀ, ਮਾਨੋ ਇਹ ਸੰਮਤ ਉਸ ਨੇ ਪੂਰੇ ਵੇਰਵੇ ਵਿਚ ਦਿਤੇ ਹਨ;

ਪਰ ਬਾਕੀ ਸੰਮਤਾਂ ਵਿਚ ਆਮ ਤੌਰ ਤੇ ਨਿਰੇ ਸੰਮਤ ਮਾਤ੍ਰ ਹੀ ਹਨ ਤੇ ਮਿਤੀ ਤਿਥੀ ਤਾਂ ਸ਼ਾਇਦ ਕਿਸੇ ਟਾਵੇਂ ਨਾਲ ਭਾਵੇਂ ਹੋਵੇ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਸ੍ਰੀ ਗੁਰੂ ਗੋਬਿੰਦ ਸਿੰਘ ਤੱਕ ਦਸੋ ਪਾਤਸ਼ਾਹਾਂ ਦੇ ਅਵਤਾਰਾਂ ਦੇ ਸੰਮਤ ਬੀ ਜੇ ਅਸੀਂ ਨਵੇਂ ਪੁਰਾਣੇ ਲੇਖਕਾਂ ਦੇ ਦਿਤੇ ਸੰਮਤਾਂ ਨਾਲ ਟਾਕਰੇ ਤੇ ਰਖੀਏ ਤਾਂ ਇਹ ਬੀ ਇਕ ਬੜਾ ਲੰਮੇਰਾ ਕੰਮ ਹੋ ਜਾਏਗਾ ਤੇ ਸਗੋਂ ਇਹ ਗਲ ਚੰਗੀ ਹੋਵੇਗੀ ਜੇ ਅਸੀਂ ਸੰਮਤਾਂ ਦੀ ਖੋਜ ਕਰ ਕਰਾਕੇ ਖੋਜੀਆਂ ਨੇ ਜੋ ਸੰਮਤ ਸਹੀ ਮੰਨੇ ਹਨ, ਕੇਵਲ ਉਨ੍ਹਾਂ ਨੂੰ ਹੀ ਟਾਕਰੇ ਵਿਚ ਲਿਆਈਏ। ਐਸੀਆਂ ਚੀਜ਼ਾਂ ਸਾਨੂੰ ਦੋ ਮਿਲਦੀਆਂ ਹਨ। ਇਕ ਤਾਂ ਹੈ ਖਾਲਸਾ ਟ੍ਰੈਕਟ ਸੁਸਾਇਟੀ ਦਾ 'ਗੁਰਕੁਲ ਦੀਪਕ ਪੱਤ੍ਰ', ਜੋ ਅਜ ਤੋਂ ਲਗਪਗ ਪੰਜਾਹ ਸਾਲ ਪਹਿਲੇ ਚੋਣਵੇਂ ਵਿਦ੍ਵਾਨਾਂ ਨੇ ਸੰਮਤਾਂ ਦੀ ਖੋਜ ਕਰਕੇ ਛਾਪਿਆ ਸੀ ਤੇ ਦੂਜੀ ਚੀਜ਼ ਹੈ ਪ੍ਰਸਿਧ ਹਿਸਟੋਰੀਅਨ ਸਰਦਾਰ ਗੰਡਾ ਸਿੰਘ ਜੀ, ਐਮ. ਏ., ਡਾਇਰੈਕਟਰ, ਮਹਿਕਮਾ ਆਰਕਾਈਵਜ਼ ਪਟਿਆਲਾ ਦੀ, ਸੰਮਤਾਂ ਦਾ ਟਾਕਰਾ ਕਰਕੇ ਸਹੀ ਨਿਸਚਿਤ ਕੀਤੀ ਸੂਚੀ, ਜੋ 'ਸਿਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ' ਵਲੋਂ ਛਪੀ 'ਮਾਖ਼ਜ਼ ਤਾਰੀਖੇ ਸਿੱਖਾਂ ਜਿਲਦ ਅੱਵਲ' ਦੇ ਪੰਨਾ ੩ ਤੋਂ ੭ ਦੇ ਅਖੀਰ ਤੱਕ ਉਰਦੂ ਵਿਚ ਛਪੀ ਹੋਈ ਹੈ। ਪ੍ਰੋ: ਗੰਡਾ ਸਿੰਘ ਜੀ ਨੇ ਇਸ ਸੂਚੀ ਵਿਚ ਗੁਰੂ ਸਾਹਿਬਾਂ ਦੇ ਅਵਤਾਰ, ਗੁਰਤਾ ਪ੍ਰਾਪਤੀ ਤੇ ਜੋਤੀ ਜੋਤ ਸਮਾਉਣ ਦੇ ਤ੍ਰੈਏ ਸੰਮਤ, ਤਿਥਾਂ, ਪ੍ਰਵਿਸ਼ਟੇ, ਵਿਕ੍ਰਮੀ, ਈਸਵੀ ਤੇ ਹਿਜਰੀ ਸੰਨ ਸੰਮਤ ਆਦਿ ਬੀ ਦਿੱਤੇ ਹਨ। ਪਰ ਅਸੀਂ ਇਸ ਸੂਚੀ ਤੋਂ ਕੇਵਲ ਅਵਤਾਰ ਧਾਰਨ ਦੇ ਹੀ ਹਾਲੇ ਵਿਕ੍ਰਮੀ ਸੰਮਤ ਤੇ ਮਿਤੀਆਂ ਆਦਿ ਲਵਾਂਗੇ ਤੇ ਕੇਸਰ ਸਿੰਘ ਛਿਬਰ ਦੇ ਦਿਤੇ ਸੰਮਤਾਂ ਦੇ ਆਹਮੋ ਸਾਹਮਣੇ ਪ੍ਰੋ: ਗੰਡਾ ਸਿੰਘ ਜੀ ਦੇ ਤੇ ਖਾਲਸਾ ਟ੍ਰੈਕਟ ਸੁਸਾਇਟੀ ਦੇ ਸੰਮਤ ਅਗੇ ਦਿਆਂਗੇ ਤਾਂ ਜੋ ਪਾਠਕਾਂ ਨੂੰ ਇਕ ਨਜ਼ਰ ਵਿਚ ਪਤਾ ਲਗ ਜਾਏ ਕਿ ਕੇਸਰ ਸਿੰਘ ਦਾ ਸੰਮਤ ਕਿਹੜਾ ਇਨ੍ਹਾਂ ਨਾਲ ਮਿਲਦਾ ਹੈ ਤੇ ਕਿਹੜਾ ਨਹੀਂ।

| ਪਾਤਸ਼ਾਹੀ | ਕੇਸਰ ਸਿੰਘ ਛਿਬਰ ਦਾ ਦਿਤਾ ਅਵਤਾਰ ਸੰਮਤ | ਖਾਲਸਾ ਟ੍ਰੈਕਟ ਸੁਸਾਇਟੀ ਦੀ 'ਗੁਰ ਕੁਲ ਦੀਪਕ ਪੱਤ੍ਰਕਾ' ਦਾ ਅਵਤਾਰ ਸੰਮਤ | ਪ੍ਰੋ: ਗੰਡਾ ਸਿੰਘ ਜੀ ਦਾ 'ਮਾਖਜ਼ ਤਾਰੀਖ਼ ਸਿਖਾਂ' ਵਿਚ ਦਿਤਾ ਅਵਤਾਰ ਸੰਮਤ |
|---|---|---|---|
| ਪਹਿਲੀ | ੧੫੨੬ ਬਿ: ੧੯ ਕੱਤਕ ਪੂਰਨਮਾਸ਼ੀ। | ੧੫੨੬ ਬਿ: ਕੱਤਕ ਪੂਰਨਮਾਸ਼ੀ | ੧੫੨੬ ਬਿ: ਵੈਸਾਖ ਸੁਦੀ ੩ ਸ਼ਨੀਵਾਰ |
| ਦੂਜੀ | ੧੫੬੬ ਬਿ: ੧੧ ਵੈਸਾਖ ਸੋਮਵਾਰ ੪ ਘੜੀ ਰਾਤ ਰਹਿੰਦੀ। | ੧੫੬੧ ਬਿ: ਵੈਸਾਖ ਸੁਦੀ ਏਕਮ | ੧੫੬੧ ਬਿ: ਵੈਸਾਖ ਵਦੀ ਏਕਮ |
| ਤੀਜੀ | ੧੫੬੬ ਬਿ: ੧੮ ਵੈਸਾਖ, ਚਾਨਣਾ ਪੱਖ, ਕ੍ਰਿਤਕਾ ਨਛੱਤ੍ਰ। | ੧੫੨੬ ਬਿ: ਵੈਸਾਖਸੁਦੀ੧੪ | ੧੫੩੬ ਬਿ: ਵੈਸਾਖਸੁਦੀ੧੪ |
| ਚੌਥੀ | ੧੫੮੭ ਬਿ: ੨੦ ਕੱਤਕ, ਕ੍ਰਿਸ਼ਨਾ ਪੱਖ, ਚਿਤ੍ਰਾ ਨਛੱਤ੍ਰ ਚਾਰ ਘੜੀ ਦਿਨ ਚੜ੍ਹੇ। | ੧੫੯੧ ਬਿ: ਕੱਤਕ ਵਦੀ ੨ | ੧੫੯੧ ਬਿ: ਕੱਤਕ ਵਦੀ ੨ |
| ਪੰਜਵੀਂ | ੧੬੧੦ ਬਿ:, ੧੯ ਵੈਸਾਖ, ਸ਼ੁਕਲਾਪੱਖ, ਕ੍ਰਿਤਕਾਨਛੱਤ੍ਰ, ਰਾਤ ਅੱਧੀ ਗਈ। | ੧੬੨੦ ਬਿ: ਵੈਸਾਖ ਵਦੀ ੭ | ੧੬੨੦ ਬਿ: ਵੈਸਾਖ ਵਦੀ ੭ |
| ਛੇਵੀਂ | ੧੬੪੭ ਬਿ: ੨੧ ਹਾੜ, ਸ਼ੁਕਲਾ ਪੱਖ, ਅੱਧੀ ਰਾਤਗਈ ਪੂਖ ਨਛੱਤ। | ੧੬੫੨ ਬਿ: ਹਾੜ ਵਦੀ ੧ | ੧੬੫੨ ਬਿ: ਹਾੜ ਵਦੀ ੭ ਵੀਰਵਾਰ |

| ਪਾਤਸ਼ਾਹੀ | ਕੇਸਰ ਸਿੰਘ ਛਿਬਰ ਦਾ ਦਿਤਾ ਅਵਤਾਰ ਸੰਮਤ | ਖਾਲਸਾ ਟ੍ਰੈਕਟ ਸੁਸਾਇਟੀ ਦੀ 'ਗੁਰ ਭੁਲ ਦੀਪਕ ਪੱਤ੍ਰਕਾ' ਦਾ ਅਵਤਾਰ ਸੰਮਤ | ਪ੍ਰੋ: ਗੰਡਾ ਸਿੰਘ ਜੀ ਦਾ 'ਮਾਖਜ਼ ਤਾਰੀਖ਼ ਸਿਖਾਂ' ਵਿਚ ਦਿਤਾ ਅਵਤਾਰ ਸੰਮਤ |
|---|---|---|---|
| ਸਤਵੀਂ | ੧੬੯੮ ਬਿ: ਮਾਹ ਮਹੀਨੋ। | ੧੬੯੭ ਬਿ: ਮਾਘ ਸੁਦੀ ੧੩ | ੧੬੯੬ ਬਿ: ਮਾਘ ਸੁਦੀ ੧੩ ਸ਼ਨੀਵਾਰ |
| ਅੱਠਵੀਂ | ੧੭੧੧ ਬਿ: ੯ ਸਾਵਣ, ਪੱਖ ਚਾਨਣਾ, ਢਾਈ ਪਹਿਰ ਰਾਤ ਬੀਤੀ। | ੧੭੧੩ ਬਿ: ਸਾਵਣ ਵਦੀ ੯ | ੧੭੧੩ ਬਿ: ਸਾਵਣ ਵਦੀ ੧੦ |
| ਨੌਵੀਂ | ੧੬੭੮ ਬਿ: ੧੯ ਮੱਘਰ, ਕ੍ਰਿਸ਼ਨਾ ਪੱਖ, ਡੇੜ ਪਹਿਰ ਰਾਤ ਰਹੀ। | ੧੬੭੮ ਬਿ: ਵੈਸਾਖ ਵਦੀ ੫ | ੧੬੭੮ ਬਿ: ਵੈਸਾਖ ਵਦੀ ੫ |
| ਦਸਵੀਂ | ੧੭੧੮ ਬਿ: ਮਾਹ ਅਸ਼ਟਮੀ ਰਵੀਵਾਰ, ਧਨੇਸ਼ਟਾ ਨਛੱਤ੍ਰ, ਤੀਜੇ ਚਰਨ, ਸ਼ੁਕਲਾ ਪੱਖ, ਪਿਛਲੀ ਰਾਤ। | ੧੭੨੩ ਬਿ: ਪੋਹ ਸੁਦੀ ੭ | ੧੭੨੫ ਬਿ: ਪੋਹ ਸੁਦੀ ੭ |

ਉਪਰ ਦਿਤੇ ਸੰਮਤਾਂ ਨੂੰ ਇਕ ਨਜ਼ਰ ਨਾਲ ਦੇਖਣ ਤੋਂ ਪਤਾ ਲਗ ਜਾਂਦਾ ਹੈ ਕਿ ਪ੍ਰੋ: ਗੰਡਾ ਸਿੰਘ ਜੀ ਤੇ ਖਾਲਸਾ ਟ੍ਰੈਕਟ ਸੁਸਾਇਟੀ ਦੇ ਦੋ ਤ੍ਰੈ ਸੰਮਤਾਂ ਨੂੰ ਛੱਡ ਕੇ ਬਾਕੀ ਸਾਰੇ ਦੇ ਸਾਰੇ ਏਨ੍ਹਾਂ ਦੋਹਾਂ ਦੇ ਪਰਸਪਰ ਏਥੋਂ ਤਕ ਮਿਲਦੇ ਹਨ ਕਿ ਤਿਥਾਂ ਬੀ ਇਕ ਹਨ, ਪਰ ਕੇਸਰ ਸਿੰਘ ਛਿਬਰ ਦੇ ਸੰਮਤਾਂ ਦੇ ਦੋਹਾਂ ਨਾਲ ਬੜੇ ਭਾਰੀ ਫਰਕ ਹਨ। ਤੇ ਫਰਕ ਵੀ ਇਤਨੇ ਵਡੇ ਕਿ ਕਈਆਂ ਕਈਆਂ ਵਿਚ ਤਾਂ,

੪, ੫, ੬, ੧੦ ਸਾਲ ਦਾ ਫਰਕ ਤੇ ਇਕ ਵਿਚ ਤੀਹ ਚਾਲੀ ਸਾਲ ਦਾ ਫਰਕ ਹੈ। ਛਿਬਰ ਦੇ ਕੇਵਲ ਦੋ ਸੰਮਤ ਹੀ ਐਸੇ ਹਨ ਜੋ ਇਨ੍ਹਾਂ ਨਾਲ ਕੁਝ ਮੇਲ ਖਾਂਦੇ ਹਨ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਅਵਤਾਰ ਸੰਮਤ ੧੬੭੮ ਬਿ:, ਸੰਮਤ ਮਾਤ੍ਰ ਤਾਂ ਦੋਹਾਂ ਨਾਲ ਮੇਲ ਖਾਂਦਾ ਹੈ; ਪਰ ਮਹੀਨਾਂ ਤਿਥਾਂ ਛਿਬਰ ਜੀ ਦੀਆਂ ਗ਼ਲਤ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਕੱਤਕ ਪੂਰਨ ਮਾਸ਼ੀ ਦਾ ਹੀ ਇਕ ਸੰਮਤ ਹੈ ਜੋ ਦਰੁਸਤ ਗਿਣਿਆ ਜਾ ਸਕਦਾ ਹੈ, ਭਾਵੇਂ ਪ੍ਰੋ: ਗੰਡਾ ਸਿੰਘ ਜੀ ਨੇ ਵੈਸਾਖ ਦੀ ਤ੍ਰਿਤੀਆ ਨੂੰ ਸ੍ਵੀਕਾਰਿਆ ਹੈ, ਪਰ ਪ੍ਰੋ: ਜੀ ਨੇ ਇਹ ਬੀ ਸਾਖ ਭਰੀ ਹੈ ਕਿ ਕੁਝ ਜਨਮ ਸਾਖੀਆਂ ਨੇ ਕੱਤਕ ਦੀ ਪੂਰਨ ਮਾਸ਼ੀ ਬੀ ਮੰਨਿਆ ਹੈ ਤੇ ਵੈਸਾਖ ਦੀ ਤ੍ਰਿਤੀਆ ਪੁਰਾਤਨ ਜਨਮ ਸਾਖੀ ਦੇ ਆਧਾਰ ਤੇ ਹੈ। ੧੫੨੬ ਕੱਤਕ ਪੂਰਨਮਾਸ਼ੀ ਸੰਮਤ ਬਾਲੇ ਵਾਲੀ ਜਨਮ ਸਾਖੀ ਦਾ ਹੈ ਤੇ ਇਹ ਜਨਮ ਸਾਖੀ ਕੇਸਰ ਸਿੰਘ ਛਿਬਰ ਕੋਲ ਹੈਸੀ, ਇਹ ਸੰਮਤ ਛਿਬਰ ਨੇ ਓਥੋਂ ਲਿਆ ਹੈ ਤੇ ਇਸੇ ਕਰਕੇ ਦੁਰੁਸਤ ਪੈ ਗਿਆ ਹੈ, ਉਹ ਆਪ ਜਨਮ ਸਾਖੀ ਦਾ ਜ਼ਿਕਰ ਕਰਦਾ ਹੈ:—

ਹਕੀਕਤ ਸਾਰੀ ਜਨਮ ਸਾਖੀ ਵਿਚ ਹੈ ਆਖੀ
ਮੈਂ ਇਥੇ ਥੋੜੀ ਹੀ ਹੈ ਰਾਖੀ।

ਏਨ੍ਹਾਂ ਦੋ ਸੰਮਤਾਂ ਤੋਂ ਛੁਟ ਛਿਬਰ ਦੇ ਬਾਕੀ ਸਾਰੇ ਸੰਮਤ ਵਿਦਵਾਨਾਂ ਦੇ ਖੋਜੇ ਜਾ ਚੁਕੇ ਸੰਮਤਾਂ ਤੋਂ ਚੋਖਾ ਫਰਕ ਰਖਦੇ ਹਨ, ਇਹ ਅਜੇ ਸੋਚਣ ਵਾਲੀ ਗਲ ਹੈ ਕਿ ਸਾਨੂੰ ਛਿਬਰ ਦੇ ਸਹੀ ਮੰਨਣੇ ਪੈਣਗੇ ਯਾ ਵਿਦਵਾਨਾਂ ਦੇ ਖੋਜੇ। ਦੋਹਾਂ ਵਿਚੋਂ ਦੋਨੋ ਠੀਕ ਨਹੀਂ ਹੋ ਸਕਦੇ। ਇਕ ਨੂੰ ਹਰ ਹਾਲਤ ਗ਼ਲਤ ਕਹਿਣਾ ਪਏਗਾ। ਸਾਨੂੰ ਆਸ ਹੈ ਕਿ ਸਿਖ ਹਿਸਟਰੀ ਸੁਸੈਟੀ ਦੇ ਖੋਜੀ ਸਜਣ ਜੀ ਦੇਖਣ ਦੀ ਕ੍ਰਿਪਾਲਤਾ ਕਰਨਗੇ ਕਿ ਉਹ 'ਸੁਧਾਈ' ਦਾ ਸਰਟੀਫ਼ੀਕੇਟ ਕਿਸ ਨੂੰ ਦੇਣਾ ਚਾਹੁੰਦੇ ਹਨ, ਛਿਬਰ ਜੀ ਨੂੰ ਕਿ ਪ੍ਰੋ: ਗੰਡਾ ਸਿੰਘ ਜੀ ਤੇ ਖਾਲਸਾ ਟ੍ਰੈਕਟ ਸੁਸੈਟੀ ਨੂੰ ?

ਅਵਤਾਰ ਦੇ ਸੰਮਤਾਂ ਤੋਂ ਛੁਟ ਛਿਬਰ ਜੀ ਨੇ ਗੁਰੂ ਸਾਹਿਬਾਂ ਦੇ ਜੋਤੀ ਜੋਤਿ ਸਮਾਉਣ ਦੇ ਸੰਮਤ ਵੀ ਐਸੇ ਦਿਤੇ ਹਨ ਜਿਨ੍ਹਾਂ ਦੇ ਨਾਲ ਤਿਥ ਪ੍ਰਵਿਸ਼ਟੇ ਆਦਿ ਦੇ ਵੇਰਵੇ ਕੁਝ ਵਧੇਰੇ ਲਿਖੇ ਹਨ, ਤੇ ਕੇਵਲ ਏਹੀ ਸੰਮਤ ਐਸੇ ਹਨ, ਜੋ ਸਿਵਾਏ ਇਕ ਦੇ, ਹੋਰਨਾਂ ਲੇਖਕਾਂ ਦੇ ਸੰਮਤਾਂ ਨਾਲ ਮਿਲਦੇ ਹਨ ਤੇ ਦੁਰੁਸਤ ਕਹੇ ਜਾ ਸਕਦੇ ਹਨ। ਇਹ ਕਿਉਂ ਦੁਰੁਸਤ ਲਿਖੇ ਗਏ ਤੇ ਅਵਤਾਰਾਂ ਦੇ ਕਿਉਂ ਗ਼ਲਤ ? ਇਸ ਪ੍ਰਸ਼ਨ ਦਾ ਉਤਰ ਦੇਣਾ ਔਖਾ ਨਹੀਂ। ਆਦਿ ਬੀੜ ਦੇ ਲਿਖੇ ਜਾਣ ਦੇ ਸਮੇਂ ਤੋਂ ਜੋ ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਦੇ ਹਜ਼ੂਰ ਜੋਤੀ ਜੋਤਿ ਸਮਾਉਣ ਦੇ ਚਲਿਤ੍ਰਾਂ ਦੇ ਲਿਖਣ ਦੀ ਪਰਿਪਾਟੀ ਭਾਈ ਗੁਰਦਾਸ ਜੀ ਨੇ ਤੋਰੀ ਸੀ, ਉਹ ਲਿਖੀਆਂ ਜਾਂਦੀਆਂ ਪੁਰਾਤਨ ਬੀੜਾਂ ਵਿਚ ਲਗਾਤਾਰ ਕਾਇਮ ਰਹੀ ਤੇ ਲਗਪਗ ਹਰ ਪੁਰਾਤਨ ਬੀੜ ਦੇ ਆਦਿ ਯਾ ਅੰਤ ਇਕ ਪੱਤ੍ਰੇ ਉੱਤੇ ਇਹ ਸੰਮਤ ਲਿਖੇ ਜਾਂਦੇ ਰਹੇ ਤੇ ਜਿਸ ਗੁਰੂ ਸਾਹਿਬ ਦੇ ਸਮੇਂ ਉਹ ਬੀੜ ਸਮਾਪਤ ਹੋਈ ਹੁੰਦੀ ਸੀ, ਕਈਆਂ ਪਰ ਕੇਵਲ ਓਦੋਂ ਤਕ ਦੇ ਤੇ ਕਈਆਂ ਪਰ, ਜਿਨ੍ਹਾਂ ਦੇ ਉਤ੍ਰਾਅਧਿਕਾਰੀ ਯਾ ਵੰਸ਼ਜ ਜਗਤ ਨਿਸਤਾਰ ਗਏ ਪਿਛਲੇ ਗੁਰੂ ਸਾਹਿਬਾਂ ਦੇ ਜੋਤੀ ਜੋਤਿ ਸਮਾਉਣ ਦੀਆਂ ਤ੍ਰੀਕਾਂ ਸਮੇਂ ਸਮੇਂ ਸਿਰ ਆਪ ਲਿਖਦੇ ਰਹੇ, ਉਨ੍ਹਾਂ ਵਿਚ ਦਸੋਂ ਪਾਤਸ਼ਾਹ ਤੱਕ ਜੋਤੀ ਜੋਤ ਦੀਆਂ ਤ੍ਰੀਕਾਂ ਮਿਲਦੀਆਂ ਹਨ, ਤੇ ਛਿਬਰ ਨੇ ਉਥੋਂ ਨਕਲ ਕੀਤੀਆਂ ਹੋਣ ਤੇ ਦੁਰੁਸਤ ਰਹਿ ਗਈਆਂ ਹਨ, ਪਰ ਇਕ ਗ਼ਲਤੀ ਛਿਬਰ ਉਥੋਂ ਨਕਲ ਕਰਨ ਵਿਚ ਬੀ ਕਰ ਗਿਆ ਹੈ। ਉਹ ਹੈ ਛੇਵੇਂ ਪਾਤਸ਼ਾਹ ਜੀ ਦਾ ਜੋਤੀ ਜੋਤ ਸਮਾਉਣ ਦਾ ਸੰਮਤ ਜੋ ਚਾਹੀਏ ਤਾਂ ੧੭੦੧ ਸੀ ਪਰ ਉਸ ਨੇ ੧੬੯੫ ਦਿਤਾ ਹੈ। ਇਹ ਕਿਉਂ ਗ਼ਲਤ ਹੋ ਗਿਆ ? ਛਿਬਰ ਜੀ ਦਾ ਬਹੁਤਾ ਕਸੂਰ ਇਸ ਵਿਚ ਨਹੀਂ ਜਾਪਦਾ, ਕੇਵਲ ਉਨ੍ਹਾਂ ਨੂੰ ਭੁਲੇਖਾ ਲਗਾ ਹੈ। ਇਹ ਸੰਮਤ ਬਾਬਾ ਗੁਰਦਿਤਾ ਜੀ ਦੇ ਪ੍ਰਲੋਕ ਪਿਆਨੇ ਦਾ ਹੈ। ਬਾਬਾ ਗੁਰਦਿਤਾ ਜੀ ਬਾਬਾ ਸ੍ਰੀ ਚੰਦ ਜੀ ਤੋਂ ਬਾਦ ਉਦਾਸੀ ਸੰਪਦਾ ਦੇ ਅਧਿਸ਼ਟਾਤਾ ਹੋਏ ਮੰਨੇ ਜਾਂਦੇ ਹਨ, ਜਿਨ੍ਹਾਂ ਨੇ ਫਿਰ ਇਸ ਸੰਪ੍ਰਦਾ ਨੂੰ ਚਾਰ ਧੂੰਏਂ ਥਾਪ

ਕੇ ਫੈਲਾਇਆ।ਬਾਬਾ ਜੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਟਿੱਕੇ ਸਾਹਿਬਜ਼ਾਦੇ ਸਨ ਤੇ ਲਿਖਿਆ ਮਿਲਦਾ ਹੈ ਕਿ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਹਰਿਗੋਬਿੰਦ ਜੀ ਤੋਂ ਮੰਗ ਕੇ ਲਏ ਤੇ 'ਬਾਬੇ ਕੇ' ਬਣਾ ਦਿਤੇ ਸਨ। ਉਦਾਸੀ ਸੰਪ੍ਰਦਾ ਤੇ ਆਮ ਸਿਖਾਂ ਵਿਚ ਬਾਬਾ ਜੀ ਦੀ ਮਹਿਮਾ ਤੇ ਪ੍ਰਤਿਸ਼ਟਾ ਵਿਸ਼ੇਸ਼ ਸੀ ਤੇ ਇਸੇ ਲਈ ਆਪ

'ਬਾਬਾ ਗੁਰਦਿਤਾ ਦੀਨ ਦੁਨੀ ਦਾ ਟਿਕਾ'

ਦੇ ਅਦਬ ਭਰੇ ਵਾਕ ਨਾਲ ਯਾਦ ਕੀਤੇ ਜਾਂਦੇ ਸਨ, ਏਹੀ ਵਜਾ ਸੀ ਕਿ ਕਈ ਪੁਰਾਤਨ ਬੀੜਾਂ ਦੇ ਜੋਤੀ ਜੋਤਿ ਸਮਾਉਣ ਦੇ ਚਲਿਤ੍ਰਾਂ ਵਿਚ ਪੰਚਮ ਪਾਤਸ਼ਾਹ ਜੀ ਦੇ ਜੋਤੀ ਜੋਤਿ ਸਮਾਉਣ ਦੀ ਤ੍ਰੀਕ ਤੋਂ ਪਿਛੋਂ ਬਾਬਾ ਗੁਰਦਿਤਾ ਜੀ ਦੇ ਗੁਰ ਪੁਰੀ ਗਮਨ ਦੀ ਤ੍ਰੀਕ ਬੀ ਦਿਤੀ ਹੋਈ ਮਿਲਦੀ ਹੈ ਤੇ ਕਈ ਬੀੜਾਂ ਵਿਚ, ਉਥੇ ਬਾਬਾ ਜੀ ਦਾ 'ਗਰਦਿਤਾ' ਨਾਮ ਬੀ ਨਹੀਂ ਦਿਤਾ ਸਗੋਂ ਐਉਂ ਲਿਖਿਆ ਮਿਲਦਾ ਹੈ:-

'ਸੰਮਤ ੧੬੯੫ ਚੇਤ੍ਰ ਸੁਦੀ ੧੦ ਗੁਰੂ ਬਾਬਾ ਜੀ ਸਮਾਣੇ ਕੀਰਤਪੁਰ।'

ਛਿਬਰ ਨੇ ਇਹ ਚਲਿਤ੍ਰ ਨਕਲ ਕਰਦਿਆਂ ਇਸ ਮਿਤੀ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਮਝ ਕੇ ਅਨਜਾਣੇ ਲਿਖ ਲਿਆ ਹੈ, ਪਰ ਇਹ ਦਰੁਸਤ ਨਹੀਂ, ਇਹ ਗੁਰੂ ਹਰਿਗੋਬਿੰਦ ਜੀ ਦੀ ਨਹੀਂ ਇਹ ਬਾਬਾ ਗੁਰਦਿਤਾ ਜੀ ਦੀ ਹੈ। ਇਸ ਤੋਂ ਛੁਟ ਜੋਤੀ ਜੋਤ ਸਮਾਉਣ ਦੇ ਬਾਕੀ ਸਾਰੇ ਗੁਰੂ ਸਾਹਿਬਾਂ ਦੇ ਸੰਮਤ ਛਿਬਰ ਜੀ ਨੇ ਓਹੀ ਦਿਤੇ ਹਨ ਜੋ ਪੁਰਾਤਨ ਬੀੜਾਂ ਦੇ ਜੋਤੀ ਜੋਤਿ ਸਮਾਉਣ ਦੇ ਚਲਿਤ੍ਰਾਂ ਵਿਚ ਦਿਤੇ ਹਨ; ਜਿਨ੍ਹਾਂ ਦੀ ਸਤਯਤਾ ਉਤੇ ਕਿੰਤੂ ਨਹੀਂ ਕੀਤਾ ਜਾ ਸਕਦਾ।

ਭਾਈ ਕੇਸਰ ਸਿੰਘ ਛਿਬਰ ਦੀ ਲਿਖਤ ਦੀ ਇਤਿਹਾਸਕ ਕੀਮਤ ਕੂਤ ਕੀਹ ਹੈ ਇਹ ਇਕ ਵਖਰਾ ਵਿਸ਼ਾ ਹੈ ਤੇ ਇਸ ਉਤੇ

ਅਸੀ ਅਗੇ ਚੱਲ ਕੇ ਵੀਚਾਰ ਕਰਾਂਗੇ, ਹਾਲੇ ਅਸੀਂ ਦੇਗੇ ਵਿਚੋਂ ਇਕ ਦੋ ਦਾਣੇ ਟੋਹਣ ਮਾਤ੍ਰ ਇਕ ਦੋ ਸੰਮਤ ਹੋਰ, ਜੋ ਮੋਟੀ ਜਿਹੀ ਨਜ਼ਰ ਨਾਲ ਪਰਖੇ ਜਾ ਸਕਣ, ਦੇਖਦੇ ਹਾਂ:—

ਸ਼੍ਰੀ ਛਿਬਰ ਜੀ ਲਿਖਦੇ ਹਨ, ਕਿ ਸ੍ਰੀ ਗੁਰੂ ਅਮਰ ਦਾਸ ਜੀ ਦੇ ਗ੍ਰਿਹ ਵਡਾ ਸਾਹਿਬਜ਼ਾਦਾ 'ਅਨੰਦ' ਜੀ ੧੫੯੩ ਨੂੰ ਜਨਮੇ। ਪਹਿਲੀ ਗਲ ਤਾਂ ਇਹ ਹੈ ਕਿ ਸ੍ਰੀ ਗੁਰੂ ਅਮਰ ਦੇਵ ਜੀ ਦਾ ਵਡਾ ਸਾਹਿਬਜ਼ਾਦਾ 'ਬਾਬਾ ਮੋਹਨ' ਸੀ ਨਾ ਕਿ ਸ੍ਰੀ 'ਅਨੰਦ' ਜੀ, ਪਰ ਏਥੇ ਅਸੀਂ ਨਾਮ ਦੀ ਬਹਿਸ ਵਿਚ ਹਾਲੇ ਨਹੀਂ ਪੈਂਦੇ,ਕੇਵਲ ਸੰਮਤ ਨੂੰ ਹੀ ਲੈਂਦੇ ਹਾਂ; ਛਿਬਰ ਜੀ ਦਾ ਕਥਨ ਹੈ:—

"ਸੰਮਤ ਪੰਦਰਾਂ ਸੈ ਤ੍ਰਿਆਨਵੇ ਜਬ ਬੀਤੇ।
ਘਰ ਬੇਟਾ ਜਨਮਿਆ 'ਅਨੰਦ' ਤਬ ਹੀ ਤੇ।"

ਤੇ ਇਸੇ ਸੰਮਤ ਇਸ 'ਅਨੰਦ ਜੀ' ਦੇ ਜੰਮਣ ਤੇ ਗੁਰੂ ਅਮਰ ਦਾਸ ਜੀ ਨੇ ੪੦ ਪਉੜੀਆਂ ਵਾਲਾ ਅਨੰਦ ਸਾਹਿਬ ਰਚਿਆ:—

"ਬਾਬਾ ਨੰਦ ਜੀ ਜਨਮੇ ਤਾਂ ਅਨੰਦ ਸੀ ਬਣਿਆਂ
ਪਉੜੀਆਂ ਚਾਲੀ ਗੁਰ ਅਮਰਦਾਸ ਜੀ ਭਣਿਆਂ।"

੧੫੯੩ ਵਿਚ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਗਤ ਨਿਸਤਾਰ ਰਹੇ ਸਨ, ਗ਼ਾਲਬਨ ਸ੍ਰੀ ਲਹਿਣਾ ਜੀ ਹਜ਼ੂਰੀ ਵਿਚ ਹਾਜ਼ਰ ਹੋ ਚੁਕੇ ਸਨ, ਪਰ ਅਜੇ 'ਗੁਰੂ ਅੰਗਦ' ਨਹੀਂ ਸੇ ਬਣੇ। ਗੁਰੂ ਨਾਨਕ ਦੇਵ ਜੀ ੧੫੯੬ ਵਿਚ ਜੋਤੀ ਜੋਤਿ ਸਮਾਏ। ੧੫੯੩ ਵਿਚ ਤਾਂ ਨਾ ਗੁਰੂ ਅੰਗਦਦੇਵ ਜੀ ਗੁਰੂ ਬਣੇ ਸਨ, ਨਾ ਗੁਰੂ ਅਮਰਦੇਵ ਗੁਰੂ ਅੰਗਦ ਦੇਵ ਜੀ ਦੀ ਚਰਨ ਸ਼ਰਨ ਪ੍ਰਾਪਤ ਕਰ ਸਕੇ ਸਨ, ਚਾਲੀ ਪਉੜੀਆਂ ਵਾਲਾ ਅਨੰਦ ਸਾਹਿਬ ੧੫੯੩ ਵਿਚ ਕਿਵੇਂ ਰਚਿਆ ਗਿਆ?

ਲਗਦੇ ਹਥ ਇਕ ਹੋਰ ਸੰਮਤ ਵੇਖ ਲਈਏ। ਛਿਬਰ ਲਿਖਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ੧੭੧੩ ਨੂੰ ਤੀਰਥੀਂ ਗਏ ਤੇ

੧੭੧੯ ਬਿ: ਨੂੰ ਪਟਨੇ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਹੋਇਆ। ਇਹੋ ੧੭੧੮ ਸੰਮਤ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਦਾ ਭੀ ਆਪ ਨੇ ਦਿਤਾ ਹੈ, ਫਿਰ ਗੁਰਤਾ ਪਰ ਗੁਰੂ ਹਰਿਕ੍ਰਿਸ਼ਨ ਜੀ ਬੈਠੇ ਤੇ ੧੭੨੧ ਨੂੰ 'ਬਾਬਾ ਬਕਾਲੇ' ਕਹਿਕੇ ਜੋਤੀ ਜੋਤਿ ਸਮਾ ਗਏ। ਇਸ ਤੋਂ ਪਿਛੋਂ ਗੁਰੂ ਤੇਗ ਬਹਾਦਰ ਜੀ ਗੁਰਤਾ ਤਖਤ ਤੇ ਬੈਠੇ ਤੇ ਫਿਰ ਆਪ ਤੀਰਥਾਂ ਨੂੰ ਯਾ ਪ੍ਰਯਾਗ ਪਟਨੇ ਵਲ ਪਧਾਰੇ, ਇਹ ਸਮਾਂ ੧੭੨੧ ਤੋਂ ਬਾਦ ਦਾ ਹੋ ਸਕਦਾ ਹੈ ੧੭੧੩ ਕਿਸੇ ਹਾਲਤ ਵਿਚ ਵੀ ਦੁਰੁਸਤ ਨਹੀਂ।

ਇਨ੍ਹਾਂ ਹਾਲਤਾਂ ਵਿਚ ਛਿਬਰ ਦਾ ਕੋਈ ਇਕ ਸੰਮਤ ਬਿਨਾਂ ਖੋਜ ਪੜਤਾਲ ਦੇ ਸਹੀ ਮੰਨ ਲੈਣਾ, ਪਾਠਕ ਅੰਦਾਜ਼ਾ ਲਗਾ ਸਕਦੇ ਹਨ ਕਿ ਕਿੰਨਾ ਕੁ ਤਸੱਲੀ ਬਖਸ਼ ਕੰਮ ਹੈ ਤੇ ਸਿਖ ਇਤਿਹਾਸ ਲਈ ਕਿੰਨਾ ਖ਼ਤਰਨਾਕ ਹੈ।

---

# ੨. ਛਿਬਰ ਦੀ ਲਿਖਤ ਵਿਚ ਇਤਿਹਾਸਿਕ ਸਤਯਤਾ ਦੀ ਅੰਸ਼

ਅਸੀਂ ਪਿਛਲੇ ਲੇਖ ਵਿਚ ਇਹ ਸੰਖੇਪ ਜਿਹਾ ਵੇਰਵਾ ਦੇਕੇ ਸਪਸ਼ਟ ਕਰ ਆਏ ਹਾਂ ਕਿ ਕੇਸਰ ਸਿੰਘ ਛਿਬਰ ਦੇ ਦਿਤੇ ਸੰਮਤਾਂ ਵਿਚੋਂ ਇਕ ਨਹੀਂ ਅਨੇਕ ਐਸੇ ਸੰਮਤ ਹਨ ਜੋ ਓਨ੍ਹਾਂ ਸੰਮਤਾਂ ਨਾਲ ਨਹੀਂ ਮਿਲਦੇ ਜੋ ਦਾਨਿਆਂ ਨੇ ਸਹੀ ਨਿਸਚੇ ਕੀਤੇ ਹਨ; ਇਸ ਕਰਕੇ ਉਸ ਦਾ ਕੋਈ ਇਕ ਸੰਮਤ ਲੈਕੇ ਇਹ ਕਹਿਣਾ ਕਿ ਛਿਬਰ ਦਾ ਦਿਤਾ ਸੰਮਤ ਤਾਂ ਠੀਕ ਹੈ ਤੇ ਇਸ ਦੇ ਉਲਟ ਜੋ ਸੰਮਤ ਬੀ ਕੋਈ ਹੋਰ ਇਤਿਹਾਸ ਦਿੰਦਾ ਹੈ ਓਹ ਗ਼ਲਤ ਹੈ, ਕੇਵਲ ਇਸ ਕਰਕੇ ਕਿ ਛਿਬਰ ਸਭ ਤੋਂ ਪੁਰਾਣਾ ਲੇਖਕ ਹੈ, ਜੋ ਆਪਣੀ ਪੁਸਤਕ ੧੮੩੬ ਬਿ: ਵਿਚ ਸਮਾਪਤ ਕਰਦਾ ਹੈ, ਦਰੁਸਤ ਨਹੀਂ ਹੈ।

ਬਹੁਤੇ ਸੰਮਤ ਦੇਣ ਵਾਲਾ ਤਾਂ ਭਾਵੇਂ ਇਹ ਲੇਖਕ ਸਭ ਤੋਂ ਪੁਰਾਣਾ ਗਿਣਿਆ ਜਾਵੇ, ਪਰ ਗੁਰੂ ਇਤਿਹਾਸ ਲਿਖਣ ਵਾਲੇ ਕੁਝ ਲੇਖਕ ਇਸ ਤੋਂ ਪਹਿਲੇ ਬੀ ਇਸ ਪੱਖ ਵਿਚ ਕੁਝ ਨਾਂ ਕੁਝ ਸੇਵਾ ਕਮਾ ਗਏ ਹਨ। ਮਹਿਮਾ ਪ੍ਰਕਾਸ਼ ਵਾਰਤਕ ਭਾਈ ਕ੍ਰਿਪਾਲ ਸਿੰਘ ਵਾਲਾ ੧੭੯੮ ਵਿਚ, ਤੇ ਮਹਿਮਾ ਪ੍ਰਕਾਸ਼ ਛੰਦਾ ਬੰਦੀ ਸਰੂਪ ਦਾਸ ਭੱਲੇ ਕ੍ਰਿਤ ੧੮੩੦ ਵਿਚ ਲਿਖੇ ਜਾ ਚੁਕੇ ਸਨ, ਸੇਵਾ ਦਾਸ ਜੀ ਦੀਆਂ ਪਰਚੀਆਂ ਬੀ ਇਕ ਪੁਰਾਤਨ ਰਚਨਾਂ ਮੰਨੀ ਜਾਂਦੀ ਹੈ, 'ਗੁਰ ਸ਼ੋਭਾ' ਕੁਝ ਕਲਗੀਧਰ ਪਾਤਸ਼ਾਹ ਦੇ ਸਮੇਂ ਤੇ ਕੁਝ ਚਰਾ ਕੁ ਪਿਛੋਂ ਲਿਖੀ ਗਈ ਹੈ,ਆਦਿ। ਭਾਵੇਂ ਸੰਮਤ ਇਨ੍ਹਾਂ ਪੁਸਤਕਾਂ ਵਿਚ ਘੱਟ ਹਨ ਪਰ ਵਾਕਯਾਤ ਐਸੇ ਹਨ ਜਿਨ੍ਹਾਂ ਨੂੰ ਇਤਿਹਾਸਕਾਰਾਂ ਨੇ ਚੋਖੀ ਹੱਦ ਤੱਕ ਇਤਿਹਾਸਕ ਸਤਯਤਾ ਵਾਲੇ ਦੱਸਿਆ ਹੈ। ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਤੀਜੀ ਪਾਤਸ਼ਾਹੀ ਜੀ ਦੇ ਜੀਵਨ ਲੇਖਕਾਂ ਦਾ ਵੇਰਵਾ ਦਿੰਦੇ ਹੋਏ ਲਿਖਦੇ ਹਨ:-

"ਤੀਜੀ ਪਾਤਸ਼ਾਹੀ ਜੀ ਦਾ ਹਾਲ ਜੋ ਮਹਿਮਾ ਪ੍ਰਕਾਸ਼ ਵਿਚ

ਹੈ, ਉਹ ਪ੍ਰਮਾਣੀਕ ਹੈ। ਬਾਬਾ ਸਰੂਪ ਦਾਸ ਜੀ ਭੱਲੇ, ਸਤਿਗੁਰੂ ਜੀ ਦੀ ਉਲਾਦ ਵਿਚੋਂ ਸਨ, ਇਸ ਲਈ ਆਪ ਨੇ ਸਤਿਗੁਰੂ ਜੀ ਦੀਆਂ ਸਾਖੀਆਂ ਆਪਣੇ ਵਡਿਆਂ ਦੇ ਮੂੰਹੋਂ ਸੁਣੀਆਂ ਹੋਣਗੀਆਂ। 'ਮਹਿਮਾ ਪ੍ਰਕਾਸ਼' ਹੀ ਸਾਡਾ ਪੁਰਾਣਾ ਗ੍ਰੰਥ ਹੈ, ਜਿਸ ਵਿਚ ਦਸਾਂ ਹੀ ਪਾਤਸ਼ਾਹੀਆਂ ਦਾ ਹਾਲ ਸਿਲਸਿਲੇ ਵਾਰ ਦਿਤਾ ਹੈ।''ਮਹਿਮਾ ਪ੍ਰਕਾਸ਼ ਵਾਂਙ 'ਸੇਵਾ ਦਾਸ ਦੀਆਂ ਪਰਚੀਆਂ' ਵੀ ਸਾਖੀਆਂ ਦਾ ਪੁਰਾਣਾ ਗ੍ਰੰਥ ਹੈ ਜੋ ਅਜੇ ਤੀਕ ਨਹੀਂ ਛਪਿਆ।' [ਸਿਖ ਇਤਿਹਾਸ ੧੯੮੬

ਜਦ ਪੁਰਾਤਨ ਇਤਿਹਾਸਾਂ ਵਿਚ ਬਹੁਤੇ ਸੰਮਤ ਨਹੀਂ ਮਿਲਦੇ ਤਾਂ ਪ੍ਰਸ਼ਨ ਹੋ ਸਕਦਾ ਹੈ ਕਿ ਇਤਨੇ ਬਹੁਤੇ ਸੰਮਤ ਛਿਬਰ ਨੇ ਕਿਥੋਂ ਲੇ ਲਏ। ਜੇ ਛਿਬਰ ਜੀ ਦੀ ਪੋਥੀ ਦਾ ਗਹੁ ਨਾਲ ਮੁਤਾਲਜਾ ਕਰੀਏ ਤਾਂ ਸਾਨੂੰ ਇਕ ਸਤਰ ਮਿਲਦੀ ਹੈ ਜੋ ਇਸ ਪ੍ਰਸ਼ਨ ਦੇ ਉਤਰ ਵਿਚ ਕੁਝ ਇਸ਼ਾਰਾ ਸੁਟਦੀ ਹੈ। ਆਪ ਇਸ ਪੁਸਤਕ ਦੇ ਅਖੀਰਲੇ ਚੌਧਵੇਂ ਚਰਨ ਵਿਚ ਲਿਖਦੇ ਹਨ:-

'ਲਗਾ ਠਰਕ, ਇਹ ਕਥਾ ਬਣਾਈ ਕਰਿ ਸੰਭਾਲਾ ਗੁਣ ਹੈ ਗੁਣਿਆ।'

'ਗੁਣਨਾ' ਲਫਜ਼ ਹਿਸਾਬ ਦਾ ਪਦ ਹੈ, ਜਿਸ ਦੇ ਅਰਥ ਹਨ:- ਜ਼ਰਬ ਦੇਣਾ, ਗੁਣਾ ਕਰਨਾ, ਭਾਵ ਵਿਚ 'ਲੇਖਾ ਲਾਉਣਾ'। ਇਸ ਸਤਰ ਵਿਚ ਛਿਬਰ ਦੱਸਦਾ ਹੈ ਕਿ ਇਕ ਠਰਕ ਲਗ ਜਾਣ ਕਰਕੇ ਮੈਂ ਇਹ ਕਥਾ ਬਣਾਈ ਜਿਸ ਵਿਚ ਲੇਖਾ ਪੱਤਾ ਮੈਂ ਸੰਭਾਲਕੇ ਗਿਣਿਆ ਹੈ। ਭਾਵ ਇਸ ਦਾ ਇਹ ਕਿ ਸੰਮਤਾਂ ਦੀ ਗੇਣਤੀ ਮੈਂ ਆਪਣੀ ਮਿਥਨ ਸ਼ਕਤੀ ਅਨੁਸਾਰ ਅਟਕਲੀ ਹੈ ਤੇ ਅੱਟੇ ਸੱਟੇ ਲਾਏ ਹਨ ਪਰ ਇਹ ਬੜੀ ਸੋਚ ਸਮਝ ਨਾਲ ਸੰਭਾਲਕੇ ਲਾਏ ਹਨ। ਪਰ ਜੋ ਭੀ ਸ਼ੈ ਭਾਵੇਂ ਕਿੰਨੀ ਹੀ ਸੰਭਾਲਕੇ ਗਿਣੀ ਜਾਵੇ, ਜੋ ਅਸਲ ਨਹੀਂ ਤੇ ਐਵੇਂ ਮਿਥੀ ਗਈ ਹੈ ਓਹ ਰਬ ਸਬੱਬੋਂ ਤਾਂ ਭਾਵੇਂ ਕਿਸੇ ਵੇਲੇ ਦਰੁਸਤ ਪੈ ਜਾਏ ਪਰ ਹਕੀਕਤ ਨਾਲ ਟਕਰਾਇਆਂ, ਯਾ ਹੋਰਨਾਂ ਦੇ ਨਾਲ ਮੁਕਾਬਲਾ ਕੀਤਿਆਂ ਬਹੁਤ ਕਰਕੇ ਦਰੁਸਤ ਨਹੀਂ ਬੈਠੇਗੀ। ਜਿਸ ਦਾ

ਨਮੂਨਾਂ ਪਾਠਕ ਪਿਛਲੇ ਲੇਖ ਵਿਚ ਵੇਖ ਚੁਕੇ ਹਨ ਕਿ ਬਹੁਤੇ ਸੰਮਤ ਛਿਬਰ ਦੇ ਗ਼ਲਤ ਸਹੀ ਹੁੰਦੇ ਹਨ।

ਪਾਠਕ ਸ਼ਾਇਦ ਇਹ ਬੀ ਮੰਸਾ ਕਰਨ ਕਿ ਉਪਰਲੀ ਸਤਰ ਵਿਚ ਤਾਂ ਅੱਟੇ ਸੱਟੇ ਦਾ ਕੋਈ ਜ਼ਿਕਰ ਨਹੀਂ ਆਇਆ, ਉਸ ਦੀ ਸੰਭਾਲਕੇ ਕੀਤੀ ਗੇਣਤੀ ਨੂੰ ਅੱਟਾ ਸੱਟਾ ਨਹੀਂ ਕਹਿਣਾ ਚਾਹੀਏ। ਪਰ ਜੋ ਸੰਮਤ ਕਿਸੇ ਲਿਖਤ ਤੇ ਇਤਿਹਾਸ ਤੋਂ ਨਹੀਂ ਲਿਆ ਗਿਆ ਉਹ ਭਾਵੇਂ ਕਿੰਨਾਂ ਵੀ ਸੰਭਾਲ ਕੇ ਗਿਣਿਆ ਜਾਵੇ, ਉਹ ਇਤਿਹਾਸਕ ਸਤਫ਼ਤਾ ਪ੍ਰਾਪਤ ਨਹੀਂ ਕਰ ਸਕਦਾ, ਉਹ ਹਰ ਹਾਲ ਉਸ ਦਾ ਆਪਣਾ ਅਟਾ ਸੱਟਾ ਹੀ ਗਿਣਿਆ ਜਾਏਗਾ, ਤੇ ਕੇਸਰ ਸਿੰਘ ਛਿਬਰ ਤਾਂ ਆਪ ਬੀ ਮੰਨਦਾ ਹੈ ਕਿ ਮੈਂ ਅਟੇ ਸਟੇ ਲਾਏ ਹਨ:—

"ਬਿਰਧ ਅਵਸਥਾ, ਅੱਖੀਂ ਦਿੱਸੇ ਮੱਠਾ,
ਪਰ ਅੱਠਾ ਸੱਠਾ ਕਰ ਲੀਤਾ।"

ਛਿਬਰ ਨੇ ਇਹ ਲਿਖਿਆ ਹੈ ਕਿ ਮੈਂ ਬਜ਼ੁਰਗਾਂ ਦੀ ਸੰਗਤ ਕੀਤੀ ਤੇ ਹਾਲਾਤ ਉਨ੍ਹਾਂ ਤੋਂ ਸੁਣਕੇ, ਮਨ ਵਸਾਕੇ ਲਿਖੇ ਹਨ, ਪਰ ਸ੍ਰੋਤ ਵਿਚ ਆਮ ਤੌਰ ਤੇ ਸਾਖੀਆਂ ਹੀ ਹੁੰਦੀਆਂ ਹਨ ਜੋ ਸੀਨਾ ਬਸੀਨਾ ਕਾਇਮ ਰਹਿੰਦੀਆਂ ਹਨ ਤੇ ਸੰਮਤ ਤਾਂ ਬਿਲਕੁਲ ਕੋਈ ਟਾਵਾਂ। ਬਜ਼ੁਰਗਾਂ ਦੀ ਸੰਗਤ ਤੋਂ ਖਾਨਦਾਨਾਂ ਦੇ ਵੇਰਵੇ, ਸੰਤਾਨਾਂ ਦੇ ਸ਼ਜਰੇ ਤੇ ਕੋਈ ਕੋਈ ਸਾਖੀਆਂ ਆਮ ਤੌਰ ਤੇ ਮਿਲਿਆ ਕਰਦੀਆਂ ਹਨ ਪਰ ਉਹ ਰਵਾਇਤਾਂ ਸਮੁੱਚੇ ਤੌਰ ਤੇ ਸਤਯਤਾ ਭਰਪੂਰ ਨਹੀਂ ਮੰਨੀਆਂ ਜਾ ਸਕਦੀਆਂ, ਜਿੰਨਾ ਚਿਰ ਤਕ ਇਤਿਹਾਸ ਨਾਲ ਉਹ ਮੇਲ ਨਾ ਖਾਂਦੀਆਂ ਹੋਣ। ਸੰਮਤਾਂ ਦੀ ਗੇਣਤੀ ਕਿਸੇ ਮੰਨੀ ਪ੍ਰਮੰਨੀ ਲਿਖਤ ਦੀ ਲਿਖੀ ਹੋਈ ਹੀ ਇਤਿਹਾਸਕਾਰ ਨੂੰ ਕੰਮ ਦੇ ਸਕਦੀ ਹੈ, ਸ੍ਰੋਤਾਂ ਵਿਚ ਸਿੰਮ੍ਰਤੀ ਦੇ ਵਾਧ ਘਾਟ ਲੇਖਕ ਪਾਸ ਪੁਜਣ ਤੇ ਹਕੀਕਤ ਨਹੀਂ ਪੁਜਦੀ ਤੇ ਉਸ ਦੇ ਲਿਖੇ ਇਤਿਹਾਸ ਵਿਚ ਦੂਸ਼ਨ ਪਾ ਦਿੰਦੀ ਹੈ। ਏਸੇ ਤਰ੍ਹਾਂ ਛਿਬਰ ਜੀ ਦੀ ਲਿਖਤ ਜੋ ਵਿਸ਼ੇਸ਼ ਕਰਕੇ ਰਵਾਇਤਾਂ ਤੇ ਨਿਜੀ ਅੱਟੇ ਸੱਟੇ ਦੇ ਆਸ਼੍ਰਿਤ ਹੈ ਇਕ ਐਸਾ ਮਿਕਸਚਰ ਹੈ ਜਿਸ ਨੂੰ

ਵਰਤਣ ਲਈ ਇਕ ਲਾਇਕ ਡਾਕਟਰ ਦੀ ਲੋੜ ਹੈ, ਅਨਜਾਣ ਜੇ ਇਸ ਪੁਸਤਕ ਨੂੰ ਵਰਤੇਗਾ ਤਾਂ ਉਹ ਅੰਮ੍ਰਿਤ ਦੀ ਥਾਵੇਂ ਵਿਹੁ ਵਰਤਕੇ ਮਹਾਨ ਹਾਨੀ ਪੁਚਾਉਣ ਦਾ ਅਪ੍ਰਾਧੀ ਹੋ ਜਾਏਗਾ।

ਛਿਬਰ ਨੇ ਇਕ ਥਾਵੇਂ ਇਹ ਭੀ ਲਿਖਿਆ ਹੈ ਕਿ ਦਸਵੇਂ ਪਾਤਸ਼ਾਹ ਦੇ ਖਰਚ ਖਜ਼ਾਨੇ ਦੀ ਵਹੀ ਮੇਰੇ ਪਾਸ ਸੀ ਤੇ ਕੁਛ ਸੰਮਤ ਦਿਨ ਮੈਂ ਉਥੋਂ ਲਿਖੇ ਸਨ:–

"ਦਸਮੇ ਪਾਤਸਾਹ ਦੇ ਖਰਚ ਖਜਾਨੇ ਕੀ ਵਹੀ ਆਹੀ ਮੇਰੇ ਪਾਸ।
ਸੰਮਤ ਦਿਨ ਕੁਛੁ ਵਹੀ ਉਪਰੋਂ ਲਿਖੇ ਦੇਖ ਤਾਸ।
ਸੋ ਵਹੀ ਭੀ ਬਸੰਤ੍ਰ ਭਖ ਲਈ।
ਜੰਮੂ ਨਗਰੀ ਮੇ ਅਗ ਲਾਗਤ ਭਈ।"

ਇਸ ਉਤੇ ਕਿੰਤੂ ਕਰਨਾ ਜਚਦਾ ਨਹੀਂ, ਪਰ ਕਿਆਸ ਕੀਤਾ ਜਾ ਸਕਦਾ ਹੈ ਕਿ ਗੁਰੂ ਜੀ ਦੇ ਖਰਚ ਖਜ਼ਾਨੇ ਦੀ ਵਹੀ ਵਿਚੋਂ ਕਿਹੜੇ ਸੰਮਤ ਤੇ ਵੇਰਵੇ ਮਿਲ ਸਕਦੇ ਸਨ? ਸ਼ਾਇਦ ਕੋਈ ਇਕ ਅੱਧਾ ਸੰਮਤ ਮਿਤੀ ਭੀ ਉਸ ਤੋਂ ਮਿਲ ਗਿਆ ਹੋਵੇ, ਪਰ ਦਸਮ ਪਾਤਸ਼ਾਹ ਜੀ ਦਾ ਲਿਖਿਆ ਆਪਦਾ ਜੀਵਨ ਜੇ ਗਹੁ ਨਾਲ ਵਾਚੀਏ ਤਾਂ ਪਤਾ ਲਗਦਾ ਹੈ ਕਿ ਉਸ ਦੀ ਇਸ ਲਿਖਤ ਦਾ ਮੁੱਲ ਕੋਈ ਗੌਰਵਤਾ ਵਾਲਾ ਨਹੀਂ ਤੇ ਵਹੀ ਤੋਂ ਕੋਈ ਵਿਸ਼ੇਸ਼ ਸੰਮਤ ਛਿਬਰ ਜੀ ਨੂੰ ਨਹੀਂ ਮਿਲੇ, ਕਿਉਂਕਿ ਅੰਮ੍ਰਿਤ ਛਕਾਉਣ ਦਾ ਸੰਮਤ ਸਾਰੇ ਇਤਿਹਾਸਕਾਰ ੧੭੫੬ ਬਿ: ਵੈਸਾਖ ਦੀ ਪਹਿਲੀ ਦੱਸਦੇ ਹਨ, ਪਰ ਛਿਬਰ ੨੮ ਦਿਨ ਚੇਤਰ ਰਹਿੰਦੇ ੧੭੫੪ ਦਸਦਾ ਹੈ। ਇਸ ਸੰਮਤ ਨੂੰ ਕੋਈ ਇਤਿਹਾਸਕਾਰ ਦਰੁਸਤ ਨਹੀਂ ਮੰਨ ਸਕਦਾ ਤੇ ਫਿਰ ਅੰਮ੍ਰਿਤ ਤਿਆਰ ਕਰਨ ਦੀ ਜੋ ਸਾਖੀ ਇਸ ਭਦਰ ਪੁਰਸ਼ ਨੇ ਦਿਤੀ ਹੈ ਓਹ ਪੜ੍ਹਕੇ ਤਾਂ ਨਿਸ਼ਚੇ ਹੋ ਜਾਂਦਾ ਹੈ ਕਿ ਛਿਬਰ ਜੀ ਦੀ ਗੁਰ ਇਤਿਹਾਸ ਸੰਬੰਧੀ ਜਾਣਕਾਰੀ ਬੜੀ ਹੀ ਥੋਥੀ ਹੈ। ਫੇਰ ਦਸਵੇਂ ਪਾਤਸ਼ਾਹ ਜੀ ਦੇ ਲੇਖੇ ਪੱਤੇ ਦੀ ਵਹੀ ਤੋਂ ਛਿਬਰ ਨੂੰ ਕਿਹੜਾ

ਵੇਰਵਾ ਮਿਲਿਆ ? ਜੇ ਇਸ ਬੰਸਾਵਲੀ ਨਾਮੇ ਵਿਚੋਂ ਇਸ ਗਲ ਦੀ ਢੂੰਡ ਅਵਸ਼ੇਂ ਕਰੀਏ ਤਾਂ ਖਰਚਖਜ਼ਾਨੇ ਦਾ ਇਕ ਵੇਰਵਾ ਮਿਲਜਾਂਦਾ ਹੈ, ਉਹ ਇਹ ਹੈ ਕਿ ਸੰਮਤ ੧੭੬੨ ਵਿਚ ਪਹਾੜੀ ਰਾਜਿਆਂ ਨੇ ਤੁਰਕਾਂ ਦੀ ਸੈਨਾ ਨਾਲ ਲੈਕੇ ਆਨੰਦ ਪੁਰ ਨੂੰ ਆ ਘੇਰਿਆ। ਇਥੇ ਜਦ ਅਨੰਦਪੁਰ ਤਿਆਗਣ ਦੀ ਸਲਾਹ ਸਿਰੇ ਚੜ੍ਹੀ ਤਾਂ ਸਤਿਗੁਰੂ ਜੀ ਨੇ ਆਪਣਾ ਸਾਰਾ ਖਜ਼ਾਨਾ ਬਿਲੇ ਲਗਾ ਦਿਤਾ, ਮਾਇਆ ਤਾਂ ਦਰਿਆ ਦੀ ਭੇਟਾ ਕਰ ਦਿਤੀ ਤੇ ਕੀਮਤੀ ਵਸਤ੍ਰ ਅਗਨੀ ਦੇ ਅਰਪਣ ਕਰ ਦਿਤੇ। ਇਸ ਦਾ ਵੇਰਵਾ ਛਿਬਰ ਨੇ ਦਿਤਾ ਹੈ ਕਿ ੧੭੩੨੭੦੦) ਦਾ ਮਾਲ ਜਲ (ਦਰਯਾ) ਦੀ ਭੇਟਾ ਹੋਇਆ ਅਤੇ ੪੩੫੦੦੦) ਦਾ ਮਾਲ ਅੱਗ ਦੇ ਸਪੁਰਦ ਕੀਤਾ। ਜੰਗ ਇਹ ਅਨੰਦ ਪੁਰ ਦਾ ਆਖਰੀ ਹੈ। ਜੇ ਲੇਖੇ ਪੱਤੇ ਦੀ ਵਹੀ ਤੋਂ ਲਈ ਗਈ ਮਦਦ ਲੱਭਣੀ ਹੀ ਹੀ ਹੈ ਤਾਂ ਹੋ ਸਕਦਾ ਹੈ ਕਿ ਇਹ ਲੇਖੇ ਦੇ ਅੰਕੜੇ ਛਿਬਰ ਜੀ ਨੂੰ ਉਸ ਵਹੀ ਤੋਂ ਮਿਲੇ ਹੋਣ; ਰਹੀ ਗਲ ਇਨ੍ਹਾਂ ਦੀ ਸਤਯਤਾ ਤੇ ਦਰੁਸਤੀ ਦੀ ਸਾਖ ਦੀ; ਏਹ ਹੁਣ ਅਸੰਭਵ ਹੈ; ਉਸ ਵਹੀ ਨਾਲ ਤਾਂ ਟਾਕਰਾ ਹੋ ਨਹੀਂ ਸਕਦਾ ਕਿਉਂਕਿ ਉਹ ਵਹੀ ਹੁਣ ਰਹੀ ਨਹੀਂ, ਜੰਮੂ ਵਿਚ ਛਿਬਰ ਜੀ ਦੇ ਘਰ ਨੂੰ ਅੱਗ ਲਗਣ ਤੇ ਸੜ ਚੁਕੀ ਹੈ।

ਛਿਬਰ ਜੀ ਦੇ ਸੰਮਤ ਤਾਂ ਅਸੀਂ ਪਿਛਲੇ ਲੇਖ ਵਿਚ ਦੇਖ ਚੁਕੇ ਹਾਂ ਕਿ ਇਤਿਹਾਸਕ ਸਤਯਤਾ ਦੀ ਪਰਖ ਤੇ ਉਹ ਬਹੁਤੇ ਕਸ ਨਹੀਂ ਖਾਂਦੇ, ਕੀ ਉਸ ਦੇ ਲਿਖੇ ਵਾਕਯਾਤ ਇਤਿਹਾਸਿਕ ਕੀਮਤ ਕੂਤ ਵਾਲੇ ਕਹੇ ਜਾ ਸਕਦੇ ਹਨ ? ਆਓ ਅਜ ਇਹ ਬੀ ਕੁਝ ਨਮੂਨੇ ਦੇਖੀਏ:–

੧. ਜਨਮਸਾਖੀਆਂ ਅਤੇ ਸਿਖ ਇਤਿਹਾਸ ਦੇ ਗ੍ਰੰਥ ਦੱਸਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੂਜਨੀਕ ਮਾਤਾ ਜੀ ਦਾ ਪਵਿਤ੍ਰ ਨਾਮ–'ਮਾਤਾ ਤ੍ਰਿਪਤਾ' ਸੀ, ਪਰ ਕੇਸਰ ਸਿੰਘ ਛਿਬਰ ਮਾਤਾ ਜੀ ਦਾ ਨਾਮ 'ਬੀਬੀ' ਲਿਖਦਾ ਹੈ। ਇਹ 'ਬੀਬੀ' ਪਦ, ਜੋ ਸਤਿਕਾਰ ਲਈ ਬੀਬੀਆਂ ਲਈ ਵਰਤਦੇ ਹਨ, ਉਹ ਨਹੀਂ ਹੈ, ਛਿਬਰ ਇਸ ਨੂੰ

ਮਾਤਾ ਜੀ ਦਾ ਨਾਮ ਹੀ ਦੱਸਦਾ ਹੈ। ਜਿਵੇਂ ਕਿ:–

'ਮਾਤਾ ਬੀਬੀ ਕੇ ਜਠਰ ਮੇਂ ਆਇ।'

ਕੀ ਛਿਬਰ ਜੀ ਦੀ ਇਸ ਸਾਖੀ ਦੀ ਕੋਈ ਇਤਿਹਾਸ ਸਾਖ ਭਰਦਾ ਹੈ? ਸਾਡੀ ਨਜ਼ਰ ਵਿਚ ਤਾਂ ਕੋਈ ਹੋਰ ਲਿਖਤ ਅਜੇ ਤਕ ਐਸੀ ਨਹੀਂ ਗੁਜ਼ਰੀ।

੨. ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁਤ੍ਰੀ ਬੀਬੀ ਅਮਰੋ ਸ੍ਰੀ ਗੁਰੂ ਅਮਰ ਦੇਵ ਜੀ ਦੇ ਭਰਾ ਦੇ ਪੁਤ੍ਰ ਨਾਲ ਵਿਆਹੀ ਹੋਈ ਸੀ, ਇਤਿਹਾਸਕਾਰ ਦਸਦੇ ਹਨ ਅਤੇ ਸ੍ਰੀ ਗੁਰੂ ਅਮਰ ਦੇਵ ਜੀ ਨੂੰ ਬੀਬੀ ਦਾ ਪਤਿਔਰਾ ਦਸਦੇ ਹਨ। ਪਰ ਛਿਬਰ ਜੀ ਲਿਖਦੇ ਹਨ ਕਿ ਬੀਬੀ ਅਮਰੋ ਗੁਰੂ ਅਮਰ ਦੇਵ ਜੀ ਦੀ ਭਰਜਾਈ ਲਗਦੀ ਸੀ। ਇਹ ਗਲ ਕਿਥੋਂ ਤਕ ਦਰੁਸਤ ਹੈ, ਇਤਿਹਾਸ ਤਾਂ ਉਗਾਹੀ ਨਹੀਂ ਦਿੰਦਾ ਪਰ ਸਾਡੇ ਖੋਜੀ ਸਜਣਾਂ ਨੂੰ ਦਿਮਾਗ਼ ਖਰਚ ਕਰਨ ਲਈ ਇਕ ਨਵਾਂ ਸ਼ੋਸ਼ਾ ਜ਼ਰੂਰ ਮਿਲ ਗਿਆ ਹੈ।

੩. ਸ੍ਰੀ ਗੁਰੂ ਅਮਰ ਦੇਵ ਜੀ ਦਾ ਵਿਆਹ ਛਿਬਰ ਲਿਖਦਾ ਹੈ ਕਿ ੧੫੯੧ ਵਿਚ ਮਨਸਾ ਦੇਵੀ ਜੀ ਨਾਲ ਹੋਇਆ, ਪਰ ਅਗੇ ਚੱਲਕੇ ਸਾਲਕੁ ਬਾਦ ਦਸਦੇ ਹਨ ਕਿ ਬੀਬੀ ਭਾਨੀ ਆਪ ਦੇ ਗ੍ਰਹਿ ਜਨਮੀ। ਪਰ ਬੀਬੀ ਭਾਨੀ ਦੇ ਜਨਮ ਦੀ ਤ੍ਰੀਕ ਆਪ ੧੫੯੦ ਜੇਠ ਦਿਨ ਚਾਰ ਦਿੰਦੇ ਹਨ:–

ਸੰਮਤ ਪੰਦਰਾਂ ਸੈ ਇਕ ਨੱਬੇ।
ਬਿਆਹ ਕੀਤਾ ਅਮਰ ਦਾਸ ਜੀ ਤਬੇ।...
ਸੰਮਤ ਪੰਦਰਾਂ ਸੈ ਨੱਬੇ ਜੇਠ ਦਿਨ ਚਾਰ,
ਬੀਬੀ ਭਾਨੀ ਜੀ ਜਨਮੇ ਆਇਤ ਵਾਰ।

ਕਈ ਸਜਣ ਕਹਿਣਗੇ ਕਿ ਪਹਿਲੀ ਸਤਰ ਵਿਚ, 'ਪੰਦਰਾਂ ਸੈ ਇਕ ਨੱਬੇ' ਪਾਠ ਨਹੀਂ ਪਰ 'ਪੰਦਰਾਂ ਸੈ ਇਕ ਘਟ ਨੱਬੇ' ਹੋਣਾ ਹੈ।

ਭਾਵੇਂ ਛਿਬਰ ਜੀ ਦੀ ਮਾਤ੍ਰਿਕ ਗਿਣਤੀ ਦੀ ਕੈਦ ਤੋਂ ਮੁਕਤ ਕਵਿਤਾ ਵਿਚ ਚਾਹੋ ਕਿੰਨੇ ਅਖਰ ਵਧ ਜਾਣ ਜਾਂ ਘਟ ਜਾਣ ਕੋਈ ਫਰਕ ਨਹੀਂ ਪੈਂਦਾ, ਪਰ ਉਹ ਸਜਣ ਇਹ ਖਿਆਲ ਕਰ ਲੈਣ ਕਿ ਛਿਬਰ ਕਹਿੰਦਾ ਹੈ ਮੈਂ ਸੱਤਰ ਸਾਲ ਸੋਧ ਕੀਤੀ ਹੈ, ਖਬਰਦਾਰ ਕੋਈ ਘੱਟ ਵਧ ਲਿਖੇ। ਇਹ ਉਪਰ ਦਿਤੇ ਅੱਖਰ ਅਸਾਂ ਉਸ ਪੋਥੀ ਤੋਂ ਲਏ ਹਨ ਜੋ ਖਾਲਸਾ ਕਾਲਜ ਦੀ ਲਾਇਬ੍ਰੇਰੀ ਵਿਚ ਮੌਜੂਦ ਹੈ ਤੇ ਕੇਸਰ ਸਿੰਘ ਛਿਬਰ ਦੀ ਆਪਣੀ ਲਿਖਤ ਤੋਂ ਸਿੱਧਾ ਉਤਾਰਾ ਸਾਡੇ ਮਿੱਤ੍ਰ ਪ੍ਰੋ: ਗੰਡਾ ਸਿੰਘ ਜੀ ਨੇ ਆਪਣੀ ਨਿਗਰਾਨੀ ਹੇਠ ਕੀਤਾ ਕਰਾਇਆ ਹੈ। ਇਸ ਲਈ ਘਟ ਵਧ ਦੀ ਜ਼ੁੰਮੇਵਾਰੀ ਦੀ ਜ਼ਦ ਤੋਂ ਅਸੀਂ ਬਾਹਰ ਹਾਂ ਤੇ ਜੇ ਲੇਖੇ ਕਰਨ ਵਿਚ, ਗੁਣਨਾ ਗੁਣਨ ਵਿਚ ਯਾ ਅਟਾ ਸਟਾ ਲਾਉਣ ਵਿਚ ਉਕਾਈ ਹੈ ਤਾਂ ਛਿਬਰ ਜੀ ਦਾ ਕਸੂਰ ਹੈ, ਸਾਡਾ ਨਹੀਂ।

੪. ਇਤਿਹਾਸਕਾਰ ਦੱਸਦੇ ਹਨ ਕਿ ਸ੍ਰੀ ਗੁਰੂ ਅਮਰ ਦੇਵ ਜੀ ਦੇ ਦੋ ਸਪੁਤ੍ਰ ਤੇ ਦੋ ਸਪੁਤ੍ਰੀਆਂ ਸਨ। ਸਭ ਤੋਂ ਪੁਰਾਣੇ ਲੇਖਕ ਮਹਿਮਾ ਪ੍ਰਕਾਸ਼ ਵਿਚ ਬੀ ਇਹੋ ਦਿਤਾ ਹੈ। ਵਡੀ ਬੀਬੀ ਦਾ ਨਾਮ ਬੀਬੀ ਦਾਨੀ ਸੀ ਤੇ ਛੋਟੀ ਦਾ ਨਾਮ ਬੀਬੀ ਭਾਨੀ; ਪਰ ਛਿਬਰ ਜੀ ਵਡੀ ਬੀਬੀ ਦਾ ਨਾਮ ਬੀਬੀ ਭਾਨੀ ਲਿਖਦੇ ਹਨ ਅਤੇ ਬੀਬੀ ਦਾਨੀ ਜੀ ਦਾ ਕਿਤੇ ਬੀ ਉੱਕਾ ਜ਼ਿਕਰ ਨਹੀਂ ਕਰਦੇ। 'ਗੁਰ ਬੰਸਾਵਲੀ' ਲਿਖਣ ਵਾਲਾ ਲੇਖਕ ਗੁਰੂ ਬੰਸ ਦਾ ਇਕ ਖਾਸ ਅੰਗ ਕਿਵੇਂ ਭੁੱਲ ਗਿਆ ?

੫. ਗੁਰੂ ਅਮਰ ਦੇਵ ਜੀ ਦੇ ਦੋ ਸਾਹਿਬਜ਼ਾਦੇ ਸਨ, ਵਡੇ ਸ੍ਰੀ ਮੋਹਨ ਜੀ ਅਤੇ ਛੋਟੇ ਸ੍ਰੀ ਮੋਹਰੀ ਜੀ। ਇਤਿਹਾਸ ਲੇਖਕ ਬੀ ਇਹੋ ਲਿਖਦੇ ਹਨ ਤੇ ਪੰਚਮ ਪਾਤਸ਼ਾਹ ਜੀ ਦੇ ਸਮਕਾਲੀ ਭਾਈ ਗੁਰਦਾਸ ਜੀ ਬੀ ਇਹੋ ਦੱਸਦੇ ਹਨ।ਵਾਰ ੨੬ ਦੀ ਪਉੜੀ ੩੩ ਵਿਚ ਜਦ ਭਾਈ ਗੁਰਦਾਸ ਜੀ ਪਹਿਲੇ ਪੰਜ ਗੁਰੂ ਸਾਹਿਬਾਂ ਦੇ ਸਾਹਿਬ-ਜ਼ਾਦਿਆਂ ਵਿਚ ਅਹੰਗਤਾ ਦਾ ਜ਼ਿਕਰ ਕਰਦੇ ਹਨ ਤਾਂ ਤੀਜੇ ਪਾਤਸ਼ਾਹ

ਜੀ ਦੇ ਸਾਹਿਬਜ਼ਾਦਿਆਂ ਦਾ ਨਾਮ ਮੋਹਨ ਤੇ ਮੋਹਰੀ ਜੀ ਹੀ ਲਿਖਦੇ ਹਨ:–

'ਮੋਹਣ' ਕਮਲਾ ਹੋਇਆ ਚਉਬਾਰਾ 'ਮੋਹਰੀ' ਮਨਾਇਆ।

ਪਰ ਛਿਬਰ ਜੀ ਲਿਖਦੇ ਹਨ ਕਿ ਬੀਬੀ ਭਾਨੀ ਤੋਂ ਪਿਛੋਂ ੧੫੯੩ ਵਿਚ ਗੁਰੂ ਕੇ ਸਾਹਿਬਜ਼ਾਦੇ ਸ੍ਰੀ 'ਅਨੰਦ ਜੀ' ਜਨਮੇ:–

ਸੰਮਤ ਪੰਦਰਾਂ ਸੈ ਤ੍ਰਿਆਨਵੇਂ ਜਬ ਬੀਤੇ।
ਘਰ ਬੇਟਾ ਜਨਮਿਆ 'ਅਨੰਦ' ਤਬ ਹੀ ਤੇ।

ਇਹ 'ਅਨੰਦ ਜੀ' ਸਤਿਗੁਰੂ ਜੀ ਦੇ ਵਡੇ ਸਾਹਿਬਜ਼ਾਦੇ ਆਪ ਨੇ ਗਿਣੇ ਹਨ, ਫਿਰ ਇਸ ਅਨੰਦ ਜੀ ਦੇ ਘਰ ਅਗੋਂ ੧੬੧੧ ਨੂੰ ਜੋ ਪੁਤ੍ਰ ਜਨਮਿਆ ਉਸ ਦਾ ਨਾਮ ਆਪ ਨੇ 'ਮੋਹਣ ਜੀ' ਦਿਤਾ ਹੈ। ਸ੍ਰੀ ਮੋਹਣ ਜੀ ਨੂੰ ਗੁਰੂ ਅਮਰ ਦੇਵ ਜੀ ਦੇ ਪੋਤ੍ਰੇ ਕਹਿਣਾ ਇਕ ਐਸੀ ਗ਼ਲਤੀ ਹੈ ਜੋ ਭਾਈ ਗੁਰਦਾਸ ਜੀ ਦੀ ਉਪਰ ਦਿਤੀ ਸਤਰ ਨਾਲ ਹੀ ਪਰਖਿਆਂ ਨਿਰਮੂਲ ਸਾਬਤ ਹੋ ਜਾਂਦੀ ਹੈ। ਸ੍ਰੀ ਅਨੰਦ ਜੀ ਤਾਂ ਛੋਟੇ ਸਾਹਿਬਜ਼ਾਦੇ ਸ੍ਰੀ ਮੋਹਰੀ ਜੀ ਦੇ ਪੁਤ੍ਰ ਸਨ। ਸ੍ਰੀ ਗੁਰੂ ਅਮਰਦਾਸ ਜੀ ਦੇ ਪੁਤ੍ਰ ਨਹੀਂ ਪਰ ਪੋਤ੍ਰੇ।

ਫਿਰ 'ਅਨੰਦ' ਜੀ ਦੇ ਜਨਮ ਤੇ ਛਿਬਰ ਲਿਖਦਾ ਹੈ ਕਿ 'ਆਨੰਦ ਦੀ ਬਾਣੀ' ਰਚੀ ਗਈ ਜਿਵੇਂ:–

"ਬਾਬਾ ਨੰਦ ਜੀ ਜਨਮੇਂ ਤਾਂ ਅਨੰਦ ਸੀ ਬਣਿਆ।
ਪਉੜੀਆਂ ਚਾਲੀ ਗੁਰ ਅਮਰ ਦਾਸ ਜੀ ਭਣਿਆ।

ਇਉਂ ਅਨੰਦ ੧੫੯੩ ਵਿਚ ਉਸ ਵੇਲੇ ਰਚਿਆ ਗਿਆ ਆਪ ਨੇ ਦਸਿਆ ਹੈ, ਜਿਸ ਵੇਲੇ ਅਜੇ ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਪਰ ਜੋਤ ਜਗਾ ਰਹੇ ਸਨ ਤੇ ਗੁਰੂ ਅਮਰਦੇਵ ਜੀ ਨੇ ਅਜੇ ਗੁਰੂ ਨਾਨਕ ਦੇਵ ਦੀ ਸਿਖੀ ਦਾ ਚਾਨਣ ਮੂਲੋਂ ਡਿਠਾ ਹੀ ਨਹੀਂ ਸੀ। ਇਸ ਭਿਆਨਕ ਭੁੱਲ ਤੇ ਕੁਝ ਚਾਨਣਾ ਅਸੀਂ ਪਿਛਲੇ ਲੇਖ ਵਿਚ ਬੀ ਪਾ ਆਏ ਹਾਂ।

੬. ਚੰਦੂ ਸੁਆਹੀ ਦੀ ਧੀ ਦਾ ਸਾਕ, ਸਾਡੇ ਇਤਿਹਾਸਕਾਰ ਦਸਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਸ੍ਰੀ ਹਰਿਗੋਬਿੰਦ ਜੀ ਲਈ ਆਇਆ ਸੀ, ਪਰ ਚੰਦੂ ਦੇ ਬੋਲ ਕੁਬੋਲ ਦੇ ਕਾਰਨ ਸੰਗਤ ਦੇ ਵਰਜਣ ਤੇ ਸਤਿਗੁਰੂ ਜੀ ਨੇ ਸਾਕ ਲੈਣ ਤੋਂ ਇਨਕਾਰ ਕਰ ਦਿਤਾ ਸੀ, ਤਾਂ ਚੰਦੂ ਦਾ ਵੈਰ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਵਧ ਗਿਆ ਸੀ। ਪਰ ਛਿਬਰ ਲਿਖਦਾ ਹੈ ਕਿ ਰਿਸ਼ਤੇ ਦਾ ਸੰਦੇਸ਼ ਗੁਰੂ ਰਾਮਦਾਸ ਜੀ ਦੇ ਹਜ਼ੂਰ ੧੬੩੫ ਵਿਚ ਆਇਆ ਸੀ। ਇਹ ਰਸ਼ਤਾ ਕਿਸ ਸਾਹਿਬਜ਼ਾਦੇ ਲਈ ਆਇਆ ਸੀ? ਛਿਬਰ ਇਹ ਜ਼ਿਕਰ ਨਹੀਂ ਕਰਦਾ ਪਰ ਇਹ ਲਿਖਦਾ ਹੈ ਕਿ ਸਤਿਗੁਰੂ ਜੀ ਨੇ ਕਹਿ ਭੇਜਿਆ ਕਿ ਨੀਂਗਰ ਨਿੱਕਾ ਹੈ ਤੇ ਜੋੜ ਠੀਕ ਨਹੀਂ, ਇਉਂ ਇਨਕਾਰ ਕਰ ਦਿਤਾ, ਇਸ ਤੋਂ ਵੈਰ ਵਧ ਗਿਆ।

'ਚੰਦੂ ਸਾਹੀ ਖਤ੍ਰੀ ਆਹਾ ਮੁਸੱਦੀ। ਲਗੀ ਤਮਕ ਦੁਸਟ ਕਰੇ ਬਦੀ।'

ਜੇ ਸਾਕ ਸ੍ਰੀ ਗੁਰੂ ਰਾਮਦਾਸ ਦੇ ਹਜ਼ੂਰ ਆਇਆ ਸੀ ਤਾਂ ਚੰਦੂ ਦਾ ਵੈਰ ਸ੍ਰੀ ਗੁਰੂ ਰਾਮਦਾਸ ਜੀ ਨਾਲ ਹੋਣਾ ਚਾਹੀਦਾ ਸੀ ਕਿਉਂਕਿ ਛਿਬਰ ਦੇ ਲਿਖੇ ਮੁਜਬ ਗੁਰੂ ਰਾਮਦਾਸ ਜੀ ਨੇ ਹੀ ਸਾਕ ਲੈਣੋਂ ਇਨਕਾਰ ਕੀਤਾ ਸੀ, ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਫਿਰ ਕਿਉਂ ਹੋਈ? ਗੁਰ ਇਤਿਹਾਸ ਦੇ ਵਰਣਨ ਵਿਚ ਕਿੰਨੀਆਂ ਭਿਆਨਕ ਭੁੱਲਾਂ ਛਿਬਰ ਲਿਖੀ ਜਾ ਰਿਹਾ ਹੈ!

੭. ਕੇਸਰ ਸਿੰਘ ਛਿਬਰ ਦਸਦਾ ਹੈ ਕਿ ਛੇਵੇਂ ਪਾਤਸ਼ਾਹ ਜਦ ਗੁਰਤਾ-ਗੱਦੀ ਤੇ ਬੈਠੇ ਤਾਂ ਰੁਹੇਲਾ ਪਿੰਡ ਮੁੱਲ ਲੈਕੇ 'ਹਰਿ ਗੋਬਿੰਦ ਪੁਰਾ' ਵਸਾਇਆ ਤੇ ਫਿਰ ਸੰਗਤ ਵਿਚ ਪ੍ਰਗਟ ਕੀਤਾ ਕਿ ਅਸਾਂ ਦਿੱਲੀ ਜਾਣਾ ਹੈ ਤੇ ਪੰਜਵੇਂ ਪਾਤਸ਼ਾਹ ਪਰ ਹੋਏ ਕਹਿਰ ਦੀ ਹਕੀਕਤ ਬਾਦਸ਼ਾਹ ਨੂੰ ਕਹਿਣੀ ਹੈ। ਆਪ ਫਿਰ ਜਾਂਦੇ ਬੀ ਹਨ। ਏਥੇ ਜਿਸ ਬਾਦਸ਼ਾਹ ਨਾਲ ਵਾਹ ਪਿਆ, ਉਸ ਦਾ ਨਾਮ ਆਪ ਨੇ 'ਸ਼ਾਹ ਜਹਾਨ' ਤੇ ਉਸ ਦੀ ਬੇਗਮ ਦਾ ਨਾਮ 'ਨੂਰ ਜਹਾਂ' ਲਿਖਿਆ ਹੈ। ਸ਼ਾਹ

ਜਹਾਨ ਦੀ ਬੇਗਮ ਦਾ ਨਾਮ ਮੁਮਤਾਜ਼ ਮਹੱਲ ਸੀ, ਨੂਰ ਜਹਾਂ ਨਹੀਂ। ਨੂਰ ਜਹਾਂ ਜਹਾਂਗੀਰ ਦੀ ਬੇਗਮ ਸੀ ਤੇ ਸ਼ਾਹਜਹਾਨ ਦੀ ਬੇਗਮ ਨਹੀਂ ਪਰ ਮਾਂ ਸੀ। ਜਿਸ ਵੇਲੇ ਸਤਿਗੁਰ ਗੁਆਲੀਏਰ ਗਏ ਹਨ, ਉਸ ਵੇਲੇ ਸ਼ਾਹ ਜਹਾਂ ਦਾ ਨਹੀਂ ਪਰ ਜਹਾਂਗੀਰ ਦਾ ਰਾਜ ਸੀ। ਛਿਬਰ ਨੇ ਇਸ ਘਟਨਾ ਦਾ ਸੰਮਤ ੧੬੬੪ ਬਿ: ਦਿਤਾ ਹੈ, ਜਹਾਂਗੀਰ ਦੇ ਰਾਜ ਦਾ ਸਮਾਂ ੧੬੬੨ ਬਿ: ਤੋਂ ੧੬੮੪ ਤੱਕ ਗਿਣਿਆ ਜਾਂਦਾ ਹੈ।

੮. ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਗੁਰਤਾ ਪਰ ਬੈਠਣ ਦੇ ਸਮੇਂ ਬਾਰੇ ਛਿਬਰ ਲਿਖਦਾ ਹੈ ਕਿ ਆਪ ੧੩ ਬਰਸ ਦੀ ਆਯੂ ਵਿਚ ਗਦੀ ਤੇ ਬੈਠੇ ਸਨ, ਪਰ ਜੋ ਸੰਮਤ ਆਪ ਦਿੰਦੇ ਹਨ, ਉਹ ਪਾਠਕ ਗਿਣਕੇ ਦੇਖਣ ਕਿ ਕਿੰਨੇ ਬਰਸ ਬਣਦੇ ਹਨ। ਆਪ ਛੇਵੇਂ ਪਾਤਸ਼ਾਹ ਜੀ ਦੇ ਅਵਤਾਰ ਦਾ ਸੰਮਤ ੧੬੪੭ ਦਿੰਦੇ ਹਨ ਤੇ ਗੁਰਤਾ-ਗਦੀ ਦੇ ਸਮੇਂ ਦਾ ਯਾ ਪੰਚਮ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਦਾ ੧੬੬੩। ਇਹ ਸੋਲਾਂ ਬਰਸ ਬਣਦਾ ਹੈ, ਤੇਰਾਂ ਨਹੀਂ। ਏਥੇ ਛਿਬਰ ਦੀ ਗੁਣਨਾ ਤਿੰਨ ਸਾਲ ਦਾ ਫੇਰ ਪਾ ਗਈ ਹੈ।

੯. ਬੰਸਾਵਲੀ ਨਾਮੇ ਦੇ ਛੇਵੇਂ ਚਰਨ ਵਿਚ ਕੇਸਰ ਸਿੰਘ ਛਿਬਰ ਲਿਖਦਾ ਹੈ ਕਿ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਗ੍ਰਿਹ ੧੬੭੦ ਬਿ: ਨੂੰ ਮਾਤਾ ਦਮੋਦਰੀ ਦੇ ਉਦਰੋਂ (ਜਲੰਧਰ ਕੋਲ ਦੇ) ਕਰਤਾਰ ਪੁਰ ਵਿਖੇ, ਜਿਥੇ ਗੁਰਦੁਆਰਾ ਥੰਮ੍ਹ ਸਾਹਿਬ ਹੈ, ਬਾਬਾ ਗੁਰਦਿਤਾ ਜੀ ਜਨਮੇ। ਅਸੀਂ ਏਥੇ ੧੬੭੦ ਸੰਮਤ ਪਰ ਵੀਚਾਰ ਨਹੀਂ ਕਰ ਰਹੇ ਪਰ ਇਹ ਦੱਸਣਾ ਚਾਹੁੰਦੇ ਹਾਂ ਕਿ ਬਾਬਾ ਗੁਰਦਿਤਾ ਜੀ ਦਾ ਜਨਮ ਕਰਤਾਰ ਪੁਰ ਨਹੀਂ ਪਰ ਭਾਈ ਕੀ ਡਰੋਲੀ (ਤਸੀਲ ਮੋਗਾ, ਜ਼ਿਲਾ ਫੀਰੋਜ਼ਪੁਰ) ਵਿਚ ਹੋਇਆ ਸੀ; ਜਿਥੇ ਬਾਬਾ ਗੁਰਦਿਤਾ ਜੀ ਦਾ ਜਨਮ ਅਸਥਾਨ ਇਕ ਚੋਖੇ ਉਚੇ ਥੜੇ ਦੇ ਉਪਰ ਮੰਜੀ ਸਾਹਿਬ ਦੀ ਸੂਰਤ ਵਿਚ ਆਦਿ ਕਾਲ ਤੋਂ ਵਿਦਮਾਨ ਹੈ। ਕਰਤਾਰ ਪੁਰ ਦੱਸਣਾ ਲੇਖਕ ਦੀ ਸਿਖ ਇਤਿਹਾਸ ਤੋਂ ਨਾਵਾਕਫੀ ਦਾ ਸੂਚਕ ਹੈ।

੧੦. ਛੇਵੇਂ ਪਾਤਸ਼ਾਹ ਜੀ ਦੀ ਸਪੁਤ੍ਰੀ ਬੀਬੀ ਵੀਰੋ ਦਾ ਵਿਆਹ ਝੁਬਾਲ ਵਿਚ ਹੋਯਾ ਸੀ; ਜਦ ਕਿ ਤੁਰਕਾਨੀ ਫੌਜ ਅੰਮ੍ਰਿਤਸਰ ਤੇ ਚੜ੍ਹਕੇ ਆ ਪਈ ਸੀ ਤੇ ਲੋਹਗੜ੍ਹ ਟਿਕਾਣੇ ਯੁਧ ਹੋਇਆ ਸੀ ਅਤੇ ਝੁਬਾਲ ਨਗਰ ਵਿਚ ਬੀਬੀ ਵੀਰੋ ਦੇ ਵਿਆਹ ਹੋਣ ਵਾਲੇ ਟਿਕਾਣੇ ਗੁਰਦੁਆਰਾ ਅਜੇ ਤੁਕ ਕਾਇਮ ਹੈ, ਪਰ ਛਿਬਰ ਲਿਖਦਾ ਹੈ ਕਿ ਇਹ ਵਿਆਹ ਕਰਤਾਰ ਪੁਰ ਹੋਇਆ ਸੀ। ਸ੍ਰੀ ਕਰਤਾਰ ਪੁਰ ਤਾਂ ਥੰਮ ਸਾਹਿਬ ਗੁਰਦੁਆਰਾ ਹੈ, ਨਾ ਤਾਂ ਬੀਬੀ ਵੀਰੋ ਜੀ ਦੇ ਵਿਆਹ ਦਾ ਯਾਦਗਾਰੀ ਟਿਕਾਣਾ ਹੈ ਤੇ ਨਾ ਹੀ ਬਾਬਾ ਗੁਰਦਿਤਾ ਜੀ ਦਾ ਜਨਮ ਅਸਥਾਨ।

੧੧. ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਜਿਸ ਵੇਲੇ ਦਿੱਲੀ ਵਿਚ ਜੋਤੀ ਜੋਤਿ ਸਮਾਏ ਤੇ ਗੁਰਤਾ ਗੱਦੀ ਬਾਰੇ "ਬਾਬਾ ਬਕਾਲੇ" ਕਹਿਕੇ ਸਮਾ ਗਏ ਤਾਂ ਬਕਾਲੇ ਅਨੇਕ ਸੋਢੀ ਮੰਜੀਆਂ ਲਾ ਬੈਠੇ, ਉਸ ਵੇਲੇ ਗੁਰੂ ਲੱਭਣਾ ਔਖਾ ਹੋ ਗਿਆ, ਪਰ ਮਖਣ ਸ਼ਾਹ ਲੁਬਾਣਾ ਆਇਆ ਤੇ ਉਸ ਦੀ ਸਿਆਣਪ ਨੇ ਗੁਰੂ ਤੇਗ ਬਹਾਦੁਰ ਜੀ, ਜੋ ਗੁਰੂ ਹਰਿ ਕ੍ਰਿਸ਼ਨ ਜੀ ਦੇ ਬਾਬਾ ਲੱਗਦੇ ਸਨ, ਨੂੰ ਉਜਾਗਰ ਕੀਤਾ ਤੇ ਗੁਰਿਆਈ ਦੇ ਤਖਤ ਤੇ ਸੰਗਤਾਂ ਤੋਂ ਪੂਜਵਾਇਆ। ਪਰ ਕੇਸਰ ਸਿੰਘ ਛਿਬਰ ਇਹ 'ਗੁਰੂ ਲਾਧੋ ਰੇ' ਦੇ ਸੁਹਣੇ ਕਰਤੱਵ ਦਾ ਸਿਹਰਾ ਆਪਣੇ ਕਿਸੇ ਬਜ਼ੁਰਗ 'ਦਰਘਾ ਮਲ ਛਿਬਰ' ਦੇ ਸੀਸ ਸਜਾਉਂਦੇ ਹਨ ਤੇ ਲਿਖਦੇ ਹਨ ਕਿ ਉਨ੍ਹਾਂ ਨੇ ਗੁਰੂ ਜੀ ਨੂੰ ਪ੍ਰਗਟ ਕੀਤਾ ਸੀ। ਕੀ ਛਿਬਰ ਜੀ ਦੀ ਇਸ ਲਿਖਤ ਨੂੰ ਉਨ੍ਹਾਂ ਦੀ ਭੁੱਲ ਕਿਹਾ ਜਾ ਸਕਦਾ ਹੈ ਜਾਂ ਇਤਿਹਾਸ ਤੋਂ ਨਾਵਾਕਫੀ ਤੇ ਜਾਂ ਆਪਣੇ ਬਜ਼ੁਰਗਾਂ ਦੀ ਰਾਹ ਜਾਂਦੇ ਮਹਿਮਾ ਦਰਸਾਉਣ ਦਾ ਯਤਨ ? ਕੀ ਕੋਈ ਇਤਿਹਾਸ ਇਸ ਦੀ ਸਾਖ ਭਰਦਾ ਹੈ ?

੧੨. ਸੰਮਤ ੧੭੫੬ ਦੀ ਵੈਸਾਖੀ ਨੂੰ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਪੈਦਾ ਕਰਨ ਦਾ ਅਨੂਠਾ ਕੌਤਕ ਕੀਤਾ ਤੇ ਸੰਗਤ ਵਿਚੋਂ ਪੰਜ ਮਰਜੀਊੜੇ ਕ੍ਰਿਪਾਨ ਦੀ ਧਾਰ ਨਾਲ ਪਰਖਕੇ ਚੁਣੇ

ਤੇ ਫਿਰ ਉਨ੍ਹਾਂ ਨੂੰ ਅੰਮ੍ਰਿਤ ਤਿਆਰ ਕਰਕੇ ਛਕਾਇਆ ਤੇ 'ਪੰਜ ਪਿਆਰਿਆਂ' ਦਾ ਪਿਆਰਾ ਖਿਤਾਬ ਦਿਤਾ, ਉਸ ਸਾਖੀ ਨੂੰ ਛਿਬਰ ਬੜੇ ਹੀ ਹਾਸੋਹੀਣੇ ਢੰਗ ਵਿਚ ਲਿਖਦਾ ਹੈ। ਆਪ ਦੇ ਲਿਖੇ ਦਾ ਇਹ ਭਾਵ ਹੈ ਕਿ ੧੭੫੪ ਨੂੰ ਗੁਰੂ ਜੀ ਨੇ ਪੰਥ ਨੂੰ ਨਿਸ਼ਾਨੀ ਲਾਉਣ ਦੀ ਸੋਚੀ ਤੇ ੧੭੫੪ ਦੇ ਚੇਤ੍ਰ ਦੇ ਦਿਨ ੨੮ ਬਾਕੀ ਰਹੇ ਤੇ ਤ੍ਰੈ ਦਿਨ ਹੋਰ ਗੁਜ਼ਰੇ ਤਾਂ ਚੌਂਪਾ ਸਿੰਘ ਨੂੰ ਸੱਦਿਆ। ਦੀਵਾਨ ਲਗਾ ਕੇ ਕਟੋਰਾ ਜਲ ਦਾ ਮੰਗਾਇਆ, ਕਰਦ ਆਪ ਚੌਂਪਾ ਸਿੰਘ ਨੂੰ ਦਿੱਤੀ ਤੇ ਕਿਹਾ ਕਿ ਇਸ ਨੂੰ ਜਲ ਦੇ ਕਟੋਰੇ ਵਿਚ ਹਿਲਾਓ, ਜਪ ਤੇ ਅਨੰਦ ਪੜ੍ਹੋ। ਦੀਵਾਨ ਸਾਹਿਬ ਚੰਦ ਨੇ ਕੋਲੋਂ ਹਥ ਜੋੜਕੇ ਕਿਹਾ: ਗਰੀਬ ਨਿਵਾਜ! ਵਿਚ ਮਿੱਠਾ ਪਾਓ ਤਾਂ ਸੁਆਦਦਾਰ ਬਣੇਗਾ। ਤਾਂ ਧਰਮ ਚੰਦ ਨੂੰ ਬਚਨ ਕੀਤਾ ਕਿ ਪਤਾਸੇ ਲੈ ਆਓ। ਪਤਾਸੇ ਮੰਗਾਕੇ ਪਾਏ, ਕਰਦ ਹਿਲਾਈ, ਨਾਮ ਪਾਹੁਲ ਧਰਿਆ। ਚੌਂਪਾ ਸਿੰਘ ਇਹ ਪਾਹੁਲ ਬਣਾ ਕੇ ਕਟੋਰਾ ਹੱਥ ਤੇ ਧਰ ਕੇ ਲੈ ਆਇਆ। ਸਾਹਿਬਾਂ ਨੇ ਉਂਗਲ ਨਾਲ ਲਾਕੇ ਸੁਆਦ ਚਖਿਆ ਤੇ ਫਿਰ ਚੌਂਪਾ ਸਿੰਘ ਨੂੰ ਕਿਹਾ, ਬੈਠ ਜਾਹ ਤੇ ਬਿਠਾਕੇ ਉਸ ਨੂੰ ਪਾਹੁਲ ਦਿੱਤੀ ਤੇ ਫਿਰ ਇਉਂ ਪੰਜਾਂ ਸਤਾਂ ਹੋਰਨਾਂ ਨੂੰ ਬੀ ਪਾਹੁਲ ਦਿੱਤੀ।

ਐਸੀ ਮਨੋਕਲਪਿਤ ਤੇ ਘਿਣਾਉਂਣੀ ਕਥਾ ਸ਼ਾਇਦ ਕਿਸੇ ਸਿਖਾਂ ਦੇ ਦੁਸ਼ਮਣ ਲੇਖਕ ਨੇ ਬੀ ਨਹੀਂ ਲਿਖੀ ਹੋਣੀ। ਜਿਸ ਲੇਖਕ ਦੀ ਸਿਖ ਇਤਿਹਾਸ ਬਾਰੇ ਇਹ ਵਾਕਫੀ ਹੋਵੇ ਉਸ ਦੀ ਲਿਖਤ ਦੀ ਕੀਮਤ ਕੁਤ ਇਤਿਹਾਸਕ ਸਤਤਾ ਦੇ ਤੱਕੜ ਤੇ ਕਿੰਨੀ ਕੁ ਪੈ ਸਕਦੀ ਹੈ; ਅੰਦਾਜ਼ਾ ਲਾਉਣਾ ਔਖਾ ਨਹੀਂ।

ਛਿਬਰ ਦੀ ਇਸ ਰਚਨਾ ਨੇ ਸਿਖ ਇਤਿਹਾਸ ਵਿਚ ਵਾਧਾ ਤਾਂ ਕੀ ਕਰਨਾ ਸੀ, ਪਰ ਹਾਨੀ ਏਨੀ ਪੁਚਾ ਸਕਦੀ ਹੈ ਕਿ ਰਹੇ ਰੱਬ ਦਾ ਨਾਂ। ਸਾਡੇ ਲੇਖਕ ਤੇ ਨਵੇਂ ਖੋਜੀ ਜੋ ਛਿਬਰ ਨੂੰ 'ਹਜ਼ੂਰੀ ਸਿਖ' ਤੇ ਬੜਾ ਮੋਅਤਬਿਰ ਮੰਨ ਬੈਠੇ ਹਨ ਜੇ ਇਸ ਦੀ ਲਿਖਤ ਨੂੰ ਅਪਨਾਉਣ ਲੱਗ

ਜਾਣਗੇ ਤਾਂ ਨਿਰਸੰਸੇ ਸਿਖ ਇਤਿਹਾਸ ਦੀ ਕਾਇਆਂ ਐਸੀ ਪਲਟ ਦੇਣਗੇ ਜੋ ਘਿਣਾਉਣੀ ਤੇ ਪਰਮ ਦੁਖਦਾਈ ਹੋਵੇਗੀ।

੧੩. ਇਸ ਤਰ੍ਹਾਂ ਦੇ ਵਰਣਨ, ਜਿਨ੍ਹਾਂ ਤੋਂ ਛਿਬਰ ਜੀ ਦਾ ਅਨਜਾਣਪੁਣਾ ਪ੍ਰਗਟ ਹੁੰਦਾ ਹੈ, ਇਕ ਨਹੀਂ ਅਨੇਕ ਹਨ ਤੇ ਉਸ ਦੀ ਇਹ ਪੁਸਤਕ ਐਸੀਆਂ ਗ਼ਲਤੀਆਂ ਯਾ ਗ਼ਲਤ ਬਿਆਨੀਆਂ ਦਾ ਇਕ ਵਡਾ ਪੁਲੰਦਾ ਹੈ, ਇਸ ਵਿਚੋਂ ਉਸ ਦੀ ਕੁਝ ਨਿਜ ਜ਼ਾਤੀ ਨੂੰ ਵਡਾ ਦੱਸਣ ਦੀ ਜ਼ਹਿਨੀਅਤ ਵੀ ਥਾਂ ਥਾਂ ਤੋਂ ਖੁਲ੍ਹੀ ਡੁਲ੍ਹੀ ਪ੍ਰਗਟ ਹੁੰਦੀ ਹੈ ਤੇ ਗੁਰਸਿਖਾਂ ਵਿਚ 'ਛਿਬਰ' ਜਾਤੀ ਨੂੰ ਗੁਰੂ ਦਰੋਂ ਸਤਿਕਾਰੀ ਤੇ ਵਡਿਆਈ ਗਈ ਪ੍ਰਗਟ ਕਰਨ ਦਾ ਸ਼ੌਕ ਬੀ ਉਭਰਦਾ ਦਿੱਸਦਾ ਹੈ। ਸਿਖ ਇਤਿਹਾਸ ਵਿਚ ਇਕ ਮੌਕੇ ਤੇ ਇਕ ਬ੍ਰਹਮਣ ਦੇ ਹਥੋਂ ਭਾਰੀ ਨੁਕਸਾਨ ਪੁਜਾ ਹੈ, ਛਿਬਰ ਜੀ ਨੇ ਉਸ ਨੂੰ ਪ੍ਰਗਟ ਕਰਨ ਤੋਂ ਪ੍ਰਹੇਜ਼ ਕੀਤਾ ਹੈ। ਛੋਟੇ ਸਾਹਿਬਜ਼ਾਦੇ ਤੇ ਮਾਤਾ ਜੀ ਜਦੋਂ ਅਨੰਦਪੁਰ ਤੋਂ ਕਹਿਰਾਂ ਕਹਾਰਾਂ ਦੀ ਰਾਤ ਵਿਛੜੇ ਹਨ ਤਾਂ ਗੰਗੂ ਬ੍ਰਹਮਣ ਜੋ ਗੁਰੂ ਗ੍ਰਹਿ ਦਾ ਰਸੋਈਆ ਸੀ, ਉਨ੍ਹਾਂ ਨੂੰ ਆਪਣੇ ਪਿੰਡ ਨਾਲ ਲੈ ਗਿਆ ਸੀ ਤੇ ਮਾਤਾ ਜੀ ਦੇ ਨਾਲ ਗਏ ਪਦਾਰਥ ਦੇ ਲੋਭ ਵਿਚ, ਪਦਾਰਥ ਹਰਕੇ, ਵਿਸ਼ਵਾਸ਼ਘਾਤੀ ਹੋਕੇ ਸਾਹਿਬਜ਼ਾਦਿਆਂ ਨੂੰ ਨਵਾਬ ਸਰਹੰਦ ਦੀ ਕਚਹਿਰੀ ਪੁਚਾਉਣ ਦਾ ਕਾਰਨ ਬਣਿਆ ਸੀ, ਜਿਥੇ ਕਿ ਉਹ ਮਾਸੂਮ ਸਾਹਿਬਜ਼ਾਦੇ ਸ਼ਹੀਦੀ ਪਾ ਕੇ ਸਾਕੇ ਵਰਤਾ ਗਏ, ਪਰ ਕੇਸਰ ਸਿੰਘ ਕਿਸੇ ਬੀ ਬ੍ਰਹਮਣ ਦਾ ਜ਼ਿਕਰ ਨਹੀਂ ਕਰਦਾ, ਉਹ ਇਤਨਾ ਹੀ ਦੱਸਦਾ ਹੈ:-

"ਨਿਸਾ ਕਾਲੀ ਰਥ ਮਾਤਾ ਦਾ ਭੁੱਲ ਗਿਆ।
ਸਹੇੜੀ ਗਿਰਾਉਂ ਰੰਘੜਾਂ ਦਾ ਤਿਤ ਮਾਰਗ ਪਿਆ।
ਦੁਇ ਸਾਹਿਬਜ਼ਾਦੇ ਨਿਕੜੇ ਨਾਲ ਗਏ।
ਰਥ ਵਿਚ ਪਾਸ ਦਾਦੀ ਦੇ ਸੁਤੇ ਪਏ।
ਸੋ ਰਥ ਰੰਘੜਾਂ ਤੁਰਕਾਂ ਨੂੰ ਹਥ ਆਇਆ।
ਉਨ੍ਹਾਂ ਤੁਰਕਾਂ ਰੰਘੜਾਂ ਲੁਟ ਪੁਟ ਕੇ ਰਥ ਸਿਨੰਦੀ ਪੁਚਾਯਾ।"

ਕਿੰਨੀ ਹੁਸ਼ਿਆਰੀ ਨਾਲ ਇਕ ਬ੍ਰਹਮਣ ਦਾ ਵਿਸ਼ਵਾਸ਼ਘਾਤ ਦਾ ਪਾਪ ਧੋ ਦਿਤਾ ਗਿਆ ਹੈ। ਪਰ ਕੀ ਸਚਮੁਚ ਛਿਬਰ ਨੂੰ ਆਪਣੀ ਜ਼ਾਤ ਪਿਆਰੀ ਹੈ? ਨਿਰੀ ਪਿਆਰੀ ਹੀ ਨਹੀਂ ਉਸ ਨੂੰ ਛਿਬਰ ਬ੍ਰਹਮਣਾਂ ਦੇ ਭਵਿਖਤ ਦਾ ਬੀ ਫਿਕਰ ਹੈ। ਏਸੇ ਲਈ ਉਹ ਛਿਬਰਾਂ ਨੂੰ ਇਕ ਦਾਨਸ਼ਮੰਦ ਕੌਮ ਪੇਸ਼ ਕਰ ਰਿਹਾ ਹੈ, ਜਿਨ੍ਹਾਂ ਦੀ ਕਦਰ ਗੁਰੂ ਸਾਹਿਬਾਂ ਵੇਲੇ ਹੁੰਦੀ ਤੇ ਗੁਰੂ ਸਾਹਿਬ ਉਨ੍ਹਾਂ ਦੀ ਮਸਲਤ ਹਮੇਸ਼ਾਂ ਕਦਰ ਨਾਲ ਮੰਨਦੇ, ਦੱਸਦਾ ਹੈ। ਕੁਝ ਸਤਰਾਂ ਦੇਖਣ ਵਾਲੀਆਂ ਹਨ:–

"ਗੁਰੂ ਹਰਿਰਾਇ ਜੀ ਰਖਿਆ ਦੀਵਾਨ ਦਰਘਾ ਮਲ ਛਿਬਰ ਪਾਸ।
ਸੋਈ ਗੁਰੂ ਹਰਿ ਕ੍ਰਿਸ਼ਨ ਜੀ ਪਾਸ ਰਹਿਆ।
ਅਤੇ ਗੁਰੂ ਤੇਗ ਬਹਾਦਰ ਜੀ ਭਇਆ। ੩੦੧।
ਸਤੀ ਦਾਸ ਮਤੀ ਦਾਸ ਛਿਬਰ ਤਾਕੇ ਦੀਵਾਨ।
ਕਰਦੇ ਆਏ ਆਪ ਪਰ ਸਦਿ ਦੀਵਾਨਾਂ ਨੂੰ ਬਹਾਨ।

[ਚਰਨ ਦਸਵਾਂ

੧੪. ਦੇਗ ਵਿਚੋਂ ਦਾਣੇ ਟੋਹਣ ਮਾਤ੍ਰ ਛਿਬਰ ਜੀ ਦੇ ਦੱਸੇ ਵਾਕਯਾਤਾਂ ਵਿਚੋਂ ਕੁਝ ਗੇਣਤੀ ਦੇ ਹੀ ਪਾਰਖੂ ਨਜ਼ਰਾਂ ਦੇ ਸਾਹਮਣੇ ਲਿਆਉਣ ਦਾ ਏਥੇ ਯਤਨ ਕੀਤਾ ਗਿਆ ਹੈ; ਭਾਵੇਂ ਅਸੀਂ ਇਹ ਨਹੀਂ ਕਹਿੰਦੇ ਕਿ ਸਮੁੱਚੇ ਤੌਰ ਤੇ ਇਹ ਪੁਸਤਕ ਮੂਲੋਂ ਮੁੱਲਹੀਨ ਹੈ, ਸਗੋਂ ਇਹ ਕਿ ਇਸ ਵਿਚ ਅੰਮ੍ਰਿਤ ਤੇ ਵਿਹੁ ਰਲੇ ਹੋਏ ਹਨ ਤੇ ਵਿਹੁ ਦਾ ਭਾਗ ਪ੍ਰਧਾਨ ਹੈ, ਦੋਹਾਂ ਦਾ ਨਿਖੇੜਾ ਹਰ ਕਿਸੇ ਦਾ ਕੰਮ ਨਹੀਂ। ਜਿਉਂ ਜਿਉਂ ਇਸ ਦੀ ਰਚਨਾ ਪੜ੍ਹੋ, ਇਸ ਦੀ ਬਹੁਤੀ ਕਲਪਣਾ ਇਸ ਦੀ ਆਪਣੀ ਸਿਖ ਇਤਿਹਾਸ ਤੋਂ ਭਾਰੀ ਨਾਵਾਕਫੀ ਹੀ ਦੱਸਦੀ ਹੈ। ਕਲਗੀਧਰ ਪਾਤਸ਼ਾਹ ਦਾ ਅਨੰਦਪੁਰ ਦਾ ਆਖ਼ਰੀ ਜੰਗ ਜਦ ਆਪ ਵਰਣਨ ਕਰਦੇ ਹਨ ਤਾਂ ਉਸ ਵਿਚ ਭੰਗਾਣੀ ਯੁਧ, ਚਮਕੌਰ ਯੁਧ ਤੇ ਮੁਕਤਸਰ ਯੁਧ ਬੀ ਖਲਤ ਮਲਤ ਕਰ ਦਿੰਦੇ ਹਨ। ਮੰਗੋ ਦਾ ਡੁਬਣਾ,

ਨਜਾਬਤ ਦਾ ਮਰਨਾ, ਤੇ ਉਦਾਸੀ ਸਾਧ ਕ੍ਰਿਪਾਲ ਦਾ ਕੁੱਤਕੇ ਦਾ ਯੁੱਧ, ਜੋ ਭੰਗਾਣੀ ਯੁਧ ਦੀਆਂ ਘਟਨਾਵਾਂ ਹਨ, ਇਸੇ ਯੁਧ ਵਿਚ ਆਪ ਲਿਖਦੇ ਤੇ ਬਚਿਤ੍ਰ ਨਾਟਕ ਦਾ ਹਵਾਲਾ ਬੀ ਦਿੰਦੇ ਹਨ; ਫਿਰ ਮਹਾਂ ਸਿੰਘ ਦੇ ਬੇਦਾਵਾ ਪੜਵਾਉਣ ਦਾ ਇਸ਼ਾਰਾ, ਜੋ ਘਟਨਾ ਕਿ ਮੁਕਤਸਰ ਵਿਚ ਵਾਪਰੀ ਸੀ, ਬੀ ਏਸੇ ਅਨੰਦਪੁਰ ਦੇ ਆਖਰੀ ਜੁੱਧ ਵਿਚ ਹੀ ਸੁਟ ਜਾਂਦੇ ਹਨ।

ਹਿਮਾਲੀਆ ਪਹਾੜ ਜੇਡੀਆਂ ਐਡੀਆਂ ਐਡੀਆਂ ਗ਼ਲਤੀਆਂ ਕਰਨਹਾਰ ਸਿਖ ਇਤਿਹਾਸ ਤੋਂ ਨਾਵਾਕਫ ਲੇਖਕ ਜੀ ਦਾ, ਕੀ ਕੋਈ ਇਕ ਸੰਮਤ ਲੈ ਕੇ ਕਿਹਾ ਜਾ ਸਕਦਾ ਹੈ ਕਿ ਇਹ ਤਾਂ ਹੈ ਪੂਰਨ ਤੌਰ ਤੇ 'ਦਰੁਸਤ' ਅਤੇ ਇਸ ਦੇ ਉਲਟ ਜੋ ਕੁਝ ਹੋਰ ਇਤਿਹਾਸ ਇਸ ਘਟਨਾ ਬਾਰੇ ਕੋਈ ਸੰਮਤ ਦੇਂਦੇ ਹਨ, ਓਹ ਗ਼ਲਤ ਹਨ ? ਕੀ ਐਸਾ ਕਥਨ ਕਰਨਾ ਕਥਨ ਕਰਨਹਾਰ ਜੀ ਦੀ ਨਿਆਇਕਾਰੀ ਵਿਵੇਚਨਾ ਕਰਨ ਵਾਲੀ ਇਤਿਹਾਸ ਖੋਜੀ ਬੁਧੀ ਦਾ ਸੂਚਕ ਹੈ ਜਾਂ ਕਿਸੇ ਹੋਰ ਨਿਯਤ ਦਾ ?

---

# ੩. ਸੰਮਤ ੧੬੫੮ ਕਿ ੧੬੬੧ ?

ਪਿਛਲੇ ਦੋ ਲੇਖਾਂ ਵਿਚ ਅਸਾਂ ਦੱਸਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਜੋ ੧੬੬੧ ਬਿ: ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸੰਕਲਤ ਕੀਤੀ ਗਈ, ਨੂੰ ਸਾਡੇ ਕੁਝ ਖੋਜੀ ਤੇ ਸਿਖ ਹਿਸਟਰੀ ਸੁਸਾਇਟੀ ਦੇ ਮੁੱਖ ਕਰਮਚਾਰੀ 'ਸ੍ਰੀ ਰੀਸਰਚ ਸਕਾਲਰ ਜੀ' ੧੬੫੮ ਵਿਚ ਲਿਖੀ ਗਈ ਪ੍ਰਚਾਰ ਕਰ ਰਹੇ ਹਨ ਤੇ ਇਸ ਦੀ ਪ੍ਰੋੜਤਾ ਵਿਚ ਉਹ ਭਾਈ ਕੇਸਰ ਸਿੰਘ ਛਿਬਰ ਦਾ ਦਿਤਾ ਸੰਮਤ ੧੬੫੯ ਪੇਸ਼ ਕਰਦੇ ਹਨ, ਅਸੀਂ ਛਿਬਰ ਜੀ ਦੀ ਰਚਨਾਂ ਦੀ ਥੋੜੀ ਬਹੁਤ ਫੋਲਾ ਫਾਲ੍ਹੀ ਕਰਕੇ ਪਿਛਲੇ ਦੋ ਲੇਖਾਂ ਵਿਚ ਦੇਖਿਆ ਹੈ ਕਿ ਛਿਬਰ ਦੇ ਸੰਮਤ ਬਹੁਤੇ ਗ਼ਲਤ ਹਨ ਤੇ ਉਸ ਦੀ ਮਿਥਨ ਸ਼ਕਤੀ ਤੇ ਅੱਟੇ ਸੱਟੇ ਲਾਉਣ ਦਾ ਨਤੀਜਾ ਹਨ, ਉਨ੍ਹਾਂ ਦਾ ਸੋਮਾਂ ਕੋਈ ਲਿਖਤੀ ਤੇ ਇਤਬਾਰ ਯੋਗ ਲਿਖਤ ਨਹੀਂ; ਨਾਂ ਨਿਰਾ ਇਹੋ ਸਗੋਂ ਜੋ ਗੁਰੂ ਸਾਹਿਬਾਂ ਦੇ ਜੀਵਨ ਵਾਕਯਾਤ ਬੀ ਛਿਬਰ ਨੇ ਦਿਤੇ ਹਨ ਉਹ ਭੀ ਮਹਾਨ ਭਿਆਨਕ ਗ਼ਲਤ-ਫਹਿਮੀਆਂ ਫੈਲਾਉਂਦੇ ਹਨ। ਐਸੇ ਲੇਖਕ ਦਾ ਦਿਤਾ ਕੋਈ ਇਕ ਸੰਮਤ ਹੋਰਨਾਂ ਇਤਿਹਾਸਾਂ ਨੂੰ ਰੱਦ ਕੇ ਸਹੀ ਮੰਨਣਾ ਸਖਤ ਖਤਰਨਾਕ ਹੈ, ਜੋ ਕੌਮ ਲਈ ਕਿਸੇ ਵੇਲੇ ਭਿਆਨਕ ਦੁਖਦਾਈ ਇਸ ਲਈ ਸਾਬਤ ਹੋ ਸਕਦਾ ਹੈ, ਕਿ ਇਸ ਪਰ ਮੋਹਰ 'ਸਿਖ ਹਿਸਟਰੀ ਸੁਸਾਇਟੀ' ਦੀ ਲਗ ਰਹੀ ਹੈ।

ਕੁਝ ਸਾਲ ਬੀਤੇ ਤਾਂ ਸ: ਪਿਆਰਾ ਸਿੰਘ ਜੀ ਪਦਮ ਨੇ ਇਕ ਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਪਰ ਇਸੇ 'ਸਿਖ ਹਿਸਟਰੀ ਸੁਸਾਇਟੀ' ਦੀ ਛਤਰ ਛਾਇਆ ਹੇਠ, ਸੁਸਾਇਟੀ ਦੇ ਦਫਤ੍ਰ ਵਿਚ ਪੜ੍ਹਿਆ ਸੀ, ਉਸ ਵਿਚ ਇਸ ਗਲ ਤੇ ਜ਼ੋਰ ਦਿਤਾ ਗਿਆ ਸੀ ਕਿ ਆਦਿ ਬੀੜ ਦੀ ਰਚਨਾਂ ੧੬੬੧ ਵਿਚ ਨਹੀਂ ਪਰ ੧੬੫੮ ਬਿ: ਵਿਚ ਹੋਈ ਹੈ, ਜੋ ਸੰਮਤ ਕਿ ਕੇਸਰ ਸਿੰਘ ਛਿਬਰ

ਦਿੰਦਾ ਹੈ। ਇਸ ਦੇ ਉਤਰ ਵਿਚ ਕੁਝ ਸਾਨੂੰ ਬੀ ਖਾਲਸਾ ਸਮਾਚਾਰ ਵਿਚ ਤਦੋਂ ਲਿਖਣਾ ਪਿਆ ਸੀ ਤੇ ਸਰਦਾਰ ਬਹਾਦਰ ਭਾਈ ਜੋਧ ਸਿੰਘ ਜੀ ਪ੍ਰਿੰਸੀਪਲ ਖਾਲਸਾ ਕਾਲਜ ਜੀ ਨੇ ਬੀ ਇਕ ਲੈਕਚਰ ਉਥੇਚੇ ਜਾਕੇ ਉਸੇ ਹਾਲ ਵਿਚ ਉਤਰ ਵਜੋਂ ਦਿਤਾ ਸੀ; ਜਿਸ ਦਾ ਸਾਰ ਅੰਸ਼ ਬੀ ਖਾਲਸਾ ਸਮਾਚਾਰ ਵਿਚ ਹੀ ਤਦੋਂ ਪ੍ਰਕਾਸ਼ਤ ਕੀਤਾ ਗਿਆ ਸੀ; ਪਰ ਇਹ ਰਵਸ਼ ਰੁਕੀ ਨਹੀਂ। ਹੁਣ ਫਿਰ ਜੋ ਪੰਜਾਬੀ ਡੀਪਾਰਟਮੇਂਟ ਪਟਿਆਲਾ ਦਾ ਸਰਕਾਰੀ ਮਾਸਕ ਪੱਤ੍ਰ 'ਪੰਜਾਬੀ ਦੁਨੀਆਂ' ਛਪ ਰਿਹਾ ਹੈ, ਜਿਸ ਦੇ ਐਡੀਟਰ ਕਿ ਸ੍ਰੀ 'ਪਦਮ' ਜੀ ਹੀ ਹਨ, ਉਸ ਦੇ ਮਈ ੧੯੫੨ ਦੇ ਪਰਚੇ ਵਿਚ ਦੋ ਲੇਖ ਛਪੇ ਹਨ, ਇਕ ਤਾਂ ਹੈ 'ਸਿਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ' ਦੇ ਸ੍ਰੀ ਰੀਸਰਚ ਸਕਾਲਰ ਸਰਦਾਰ ਰਣਧੀਰ ਸਿੰਘ ਜੀ ਦਾ ਤੇ ਦੂਜਾ ਹੈ ਗਿਆਨੀ ਗੁਰਦਿਤ ਸਿੰਘ ਜੀ ਐਡੀਟਰ 'ਪ੍ਰਕਾਸ਼' ਤੇ 'ਜੀਵਨ ਸੰਦੇਸ਼' ਪਟਿਆਲਾ ਦਾ, ਜਿਨ੍ਹਾਂ ਵਿਚ ਫਿਰ ਆਦਿ ਬੀੜ ਦਾ ਰਚਨਾ ਕਾਲ ੧੬੫੯ ਪ੍ਰਚਾਰਿਆ ਗਿਆ ਹੈ।

ਸਿਖ ਹਿਸਟਰੀ ਸੁਸਾਇਟੀ ਤੇ ਇਸ ਦੇ ਕੁਝ ਸਹਚਾਰੀ ਸੱਜਣਾ ਵਲੋਂ, ਜੋ ਪਿਛੇ ਰਾਗਮਾਲਾ ਦੇ ਸੰਬੰਧ ਵਿਚ ਰਾਗ ਮਾਲਾ ਖੰਡਨ ਉਪਰ ਆਪਣਾ ਤਾਣ ਖਰਚ ਕਰਦੇ ਰਹੇ ਹਨ, ਇਹ ਸਜਣ ਇਸ਼ਾਰੇ ਕਿਨਾਏ ਸਮੇਂ ਸਮੇਂ ਸਿਰ ਸੁਟ ਕੇ ਲਿਖਤ ਦੇ ਜਾਮੇ ਵਿਚ ਲਗਾਤਾਰ ਗ਼ਲਤ ਗਲ ਨੂੰ ਪਕਿਆਈ ਦਿੰਦੇ ਜਾ ਰਹੇ ਹਨ ਕਿ ਆਦਿ ਬੀੜ ੧੬੬੧ ਵਿਚ ਨਹੀਂ ਪਰ ਇਸ ਤੋਂ ਤ੍ਰੈ ਸਾਲ ਪਹਿਲੇ ੧੬੫੮ ਵਿਚ ਰਚੀ ਗਈ ਸੀ। ਇਹ ਗ਼ਲਤ ਪ੍ਰਚਾਰ ਉਹ ਕਿਉਂ ਕਰ ਰਹੇ ਹਨ ? ਓਨ੍ਹਾਂ ਨੂੰ ਇਸ ਦਾ ਕੀ ਲਾਭ ਤੇ ਰਾਗ ਮਾਲਾ ਨਾਲ ਇਸ ਦਾ ਕੀਹ ਸੰਬੰਧ ਹੈ ? ਇਹ ਅਸੀਂ ਅਗਲੇ ਲੇਖ ਵਿਚ ਪ੍ਰਗਟ ਕਰਾਂਗੇ, ਹਾਲੇ ਅਸੀਂ ਇਸ ਲੇਖ ਵਿਚ ਇਹ ਵੀਚਾਰ ਕਰਦੇ ਹਾਂ ਕਿ ਸਾਡਾ ਇਤਿਹਾਸ ਆਦਿ ਬੀੜ ਦੇ ਰਚਨਾ ਦੇ ਕਿਹੜੇ ਸੰਮਤ ਦੀ ਉਗਾਹੀ ਦਿੰਦਾ ਹੈ ? ੧੬੫੮ ਦੀ ਕਿ ੧੬੬੧ ਦੀ ? ਯਾ ਇਨ੍ਹਾਂ

ਤੋਂ ਵਖਰੇ ਕਿਸੇ ਹੋਰ ਤੀਜੇ ਸੰਮਤ ਦੀ ?

ਭਾਵੇਂ ਆਦਿ ਬੀੜ ਸ੍ਰੀ ਕਰਤਾਰਪੁਰ (ਜਲੰਧਰ) ਵਿਚ ਸੋਢੀ ਸਾਹਿਬਾਨ ਪਾਸ ਅਜੇ ਤਕ ਮੌਜੂਦ ਹੈ ਤੇ ਪੰਥ ਦੇ ਅਨੇਕਾਂ ਚੋਟੀ ਦੇ ਵਿਦਵਾਨ ਇਸ ਦੇ ਦਰਸ਼ਨ ਕਰ ਆਏ ਤੇ ਕਰ ਰਹੇ ਹਨ ਤੇ ਇਸ ਦੇ ਆਦਿ ਵਿਚ ਤਤਕਰੇ ਦੇ ਮੁੱਢ ਵਿਚ ਬੀੜ ਦੇ ਰਚਨ ਦਾ ਸੰਮਤ ੧੬੬੧ ਦਿਤਾ ਹੋਇਆ ਪਰਤੱਖ ਵੇਖ ਆਏ ਤੇ ਵੇਖ ਰਹੇ ਹਨ, ਅਤੇ ਉਸ ਦੀ ਮੌਜੂਦਗੀ ਵਿਖੇ ਕਿਸੇ ਹੋਰ ਲਿਖਤ ਦੀ ਲੋੜ ਹੀ ਬਾਕੀ ਨਹੀਂ ਰਹਿ ਜਾਂਦੀ; ਪਰ ਅਸੀਂ ਹਾਲੇ ਇਸ ਪਾਵਨ ਬੀੜ ਨੂੰ ਇਸ ਝਗੜੇ ਵਿਚ ਨਹੀਂ ਲਿਆਉਂਦੇ ਤੇ ਹੋਰ ਲੇਖਕਾਂ ਦੀਆਂ ਲਿਖਤਾਂ ਹੀ ਢੂੰਡਦੇ ਹਾਂ ਤਾਕਿ ਪਤਾ ਲਗ ਜਾਏ ਕਿ ਹੋਰ ਲੇਖਕ ਆਦਿ ਬੀੜ ਦੇ ਰਚੇ ਜਾਣ ਦਾ ਕਿਹੜਾ ਸੰਮਤ ਦਿੰਦੇ ਹਨ।

੧. ਗੁਰ ਬਿਲਾਸ ਪਾਤਸ਼ਾਹੀ ਛੇਵੀਂ*:-

ਗੁਰਦਾਸ ਬੀੜ ਪਰ ਦਸਖਤ ਕਰੇ।
ਸੰਮਤ ਲਿਖਯੋ ਅਧਿਕ ਸੁਖ ਭਰੇ।
ਸੰਮਤ ਸੋਲਾਂ ਸੈ ਸੁਖਕਾਰੀ। ਇਕ ਸਠ ਤਾਂ ਕੇ ਉਪਰ ਧਾਰੀ।
ਭਾਦ੍ਰੋਂ ਸੁਦਿ ਏਕਮ ਸੁਖਦਾਈ। ਸ੍ਰੀ ਗ੍ਰੰਥ ਭਯੋ ਪੂਰ ਸੁਹਾਈ।
[ਅਧਯਾਯ ੪-੪੦੮

੨. ਗੁਰ ਪ੍ਰਤਾਪ ਸੂਰਜ ਗ੍ਰੰਥ:-

ਸੰਮਤ ਸੋਲਾ ਸੈ ਇਕ-ਸਾਠਹਿ ਭਾਦਵ ਕੀ ਸੁਦਿ ਏਕਮ ਜਾਨੋ।
ਗ੍ਰਿੰਥ ਸਮਾਪਤ ਸ੍ਰੀ ਗੁਰ ਕੀਨ ਮਹਾਂ ਉਤਸ਼ਾਹ ਗੁਰੂ ਘਰ ਠਾਨੋ।
[ਰਾਸ ੩,ਅੰਸੂ ੫੦

---

*ਸਿਖ ਹਿਸਟਰੀ ਸੁਸਾਇਟੀ ਦੇ ਰੀਸਰਚ ਸਕਾਲਰ ਜੀ ਨੇ ਇਤਿਹਾਸਕ ਪੱਤ੍ਰ ਸੰਚੀ ੨ ਅੰਕ ੩ ਦੇ ਪੰਨਾ ੨੦੭ ਤੇ ਦੱਸਿਆ ਹੈ ਕਿ ਇਹ ਗ੍ਰੰਥ ੧੮੯੨-੩ ਵਿਚ ਰਚਿਆ ਗਿਆ ਹੈ।

੩. ਗੁਰ ਪ੍ਰਨਾਲੀ ਗੁਲਾਬ ਸਿੰਘ*:–

ਸੰਮਤ ਗ੍ਰੰਥ ਜੀ ਕੀ ਬੀੜ ਕਾ ਲਿਖਣਾ ਹੈ,
. ਅਰ ਰਾਮ ਗੜ੍ਹ ਗ੍ਰੰਥ ਜੀ ਕੀ ਬੀੜ ਰਚੀ ਲੀਜੀਐ।
ਭਾਈ ਗੁਰਦਾਸ ਜੀ ਤੇ ਲਿਖਵਾਯੋ ਸੰਮਤ ਹੂੰ,
ਸੋਲਾਂ ਸੈ ਇਕਾਠ ਭਾਦੋਂ ਸੁਦੀ ਪੈ ਪਤੀਜੀਐ†।

[ਇਤਿਹਾਸਿਕ ਪੱਤ੍ਰ ਸੈਂਚੀ ੧ ਅੰਕ ੨ ਪੰਨਾ ੮੬

---

*ਅੰਕ ੩, ੪, ੫ ਵਾਲੀਆਂ ਤਿੰਨੇ ਗੁਰ ਪ੍ਰਨਾਲੀਆਂ ਸਿਖ ਹਿਸਟਰੀ ਸੁਸਾਇਟੀ ਵਲੋਂ ਸੁਸਾਇਟੀ ਦੇ ਤ੍ਰੈ ਮਾਸਕ 'ਇਤਿਹਾਸਕ ਪੱਤ੍ਰਾਂ' ਵਿਚ ਛਪੀਆਂ ਹਨ। ਹੋਰ ਬੀ ਗੁਰ ਪ੍ਰਨਾਲੀਆਂ ਸਿਖ ਹਿਸਟਰੀ ਸੁਸੈਟੀ ਨੇ ਇਨ੍ਹਾਂ ਪੱਤ੍ਰਾਂ ਵਿਚ ਛਾਪੀਆਂ ਹਨ, ਪਰ ਉਨ੍ਹਾਂ ਵਿਚ ਆਦਿ ਬੀੜ ਦੇ ਰਚਨ ਦਾ ਕੋਈ ਸੰਮਤ ਨਹੀਂ ਦਿਤਾ। ਇਕ ਵਿਚ ੧੬੨੩ ਦਿਤਾ ਹੋਇਆ ਹੈ ਜਿਸ ਦੇ ਰਚਨਹਾਰ ਦਾ ਨਾਮ ਬੀ ਕੇਸਰ ਸਿੰਘ ਛਪਿਆ ਹੈ, ਪਰ ਉਸ ਦੇ ਫੁਟ ਨੋਟ ਵਿਚ ਇਤਿਹਾਸਕ ਪੱਤ੍ਰ ਦੇ ਸ੍ਰੀ ਸੰਪਾਦਿਕ ਜੀ ਨੇ ਟੂਕ ਦਿਤੀ ਹੈ ਕਿ ਇਹ ਸੰਮਤ '੨੩ ਜ਼ਰੂਰ ਗ਼ਲਤ ਹੈ'।

†ਗੁਲਾਬ ਸਿੰਘ ਨੇ ਆਦਿ ਬੀੜ ਦੀ ਰਚਨਾ ਦੇ ਸੰਮਤ ੧੬੬੧ ਨੂੰ ਮੁੱਖਤਾ ਦੇ ਕੇ ਇਸੇ ਛੰਦ ਦੀ ਆਖਰੀ ਚੌਥੀ ਸਤਰ ਵਿਚ ਲਿਖਿਆ ਹੈ ਕਿ ਇਕ ਥਾਵੇਂ ਮੈਂ ੧੬੫੩ ਲਿਖਿਆ ਬੀ ਵੇਖਿਆਸੀ:–

ਏਕਮ ਕੇ ਬੀੜ ਤਿਆਰ ਹੋਈ ਅਰੁ ਏਕ ਠੌਰ,
ਸੰਮਤ ਸੋਲਾਂ ਸੈ ਤਿਰਵਿੰਜਾ ਹੂੰ ਪਿਖੀਜੀਐ।੫।

ਪਰ ੧੬੫੩ ਦੱਸਣ ਵਾਲੀ ਲਿਖਤ ਅਜੇ ਸਾਡੇ ਸਾਹਮਣੇ ਨਹੀਂ ਆਈ, ਹੋ ਸਕਦਾ ਹੈ ਕਿ ਛਿਬਰ ਜੀ ਦੀ ਪੋਥੀ ਹੀ ਉਨ੍ਹਾਂ ਨੇ ਦੇਖੀ ਹੋਵੇ ਤੇ ਛਿਬਰ ਦਾ ਸੰਮਤ ੧੬੫੮ ਗ਼ਲਤ ਹੋਣ ਕਰਕੇ ਉਨ੍ਹਾਂ ਨੇ ਗਹੁ ਨਾਲ ਯਾਦ ਨਾ ਰਖਿਆ ਹੋਵੇ ਤੇ ਲਿਖਣ ਵੇਲੇ ਇਹੋ ਸੰਮਤ ਯਾਦੋਂ ੧੬੫੩ ਲਿਖ ਦਿਤਾ ਹੋਵੇ।

੪. ਵਾਰਤਕ ਗੁਰ ਪ੍ਰਣਾਲਿਕਾ*:–

ਅਰ ਗ੍ਰੰਥ ਸਾਹਿਬ ਕੀ ਬੀੜ ਰਚੀ ਰਾਮ ਗੜ੍ਹ । ਭਾਈ ਗੁਰਦਾਸ ਤੇ ਲਿਖਵਾਇਆ, ਸੰਮਤ ੧੬੬੧ ਭਾਦੋਂ ਸੁਦੀ ਏਕਮ ਬੀੜ ਤਿਆਰ ਹੋਈ। [ਇ: ਪੱਤ੍ਰ ਸੰ: ੨ ਅੰਕ ੧-੫੩

੫. ਦਸਾਂ ਗੁਰਾਂ ਦੀ ਪ੍ਰਣਾਲੀ*:–

ਸੋਲਾਂ ਸੈ ਇਕਸਠ ਵਿਚ ਜਾਨ। ਏਕਮ ਸੁਦੀ ਭਾਦਰੋਂ ਮਾਨ।
ਸ੍ਰੀ ਗੁਰੂ ਗ੍ਰੰਥ ਸਾਹਿਬ ਕੀ ਬੀੜ। ਰਚੀ ਸੁ ਰਾਮ ਸਰੋਵਰ ਤੀਰ।
[ਇਤਿਹਾਸਕ ਪੱਤ੍ਰ ਸੰਚੀ ੨ ਅੰਕ ੧ ਪੰਨਾ ੮੨

੬. ਮਿ: ਮੈਕਾਲਫ:–

When all the hymns for insertion had been determined on, the Guru sat within his tent and dictated to Bhai Gurdas. After much time and labour the Volume was Completed on the first day of the light half of Bhadon, Sambat 1661. (A. D. 1604).

*[The Sikh Religion Vol. III, Page 64.*

੭. ਤਵਾਰੀਖ ਖਾਲਸਾ, ਗਜ਼ਾਨੀ ਗਿਆਨ ਸਿੰਘ:–

ਸੰਮਤ ੧੬੬੧ ਬਿਕਰਮੀ ਮੁਤਾਬਕ ੧੩੫ ਨਾਨਕ ਸ਼ਾਹੀ ਗੁਰੂ ਗ੍ਰੰਥ ਸਾਹਿਬ.....ਤਮਾਮ ਕੀਆ ਗਇਆ ।

[ਤਾਰੀਖ਼ ਖਾਲਸਾ, ਹਿੱਸਾ ਅੱਵਲ, ਸਫ਼ਾ ੬੯

੮. ਪੰਡਤ ਤਾਰਾ ਸਿੰਘ ਜੀ ਨਰੋਤਮ:–

ਗੁਰੂ ਗ੍ਰੰਥ ਸਾਹਿਬ ਗੁਰੂ ਅਰਜਨ ਜੀ ਨੇ ਸੋਲਾ ਸੈ ਇਕਾਹਟ ਸੰਬਤ ਮੇਂ ਸੰਪੂਰਣ ਕੀਆ । [ਗੁ: ਨਿ: ਸਾ:

---

*ਪੜ੍ਹੋ ਪਿਛਲੇ ਪੰਨੇ ਦੀ ਏਸੇ ਨਿਸ਼ਾਨੀ ਵਾਲੀ ਪਹਿਲੀ ਤੁਕ।

੯. ਸ: ਬ: ਭਾਈ ਕਾਹਨ ਸਿੰਘ ਜੀ ਨਾਭਾ:-

**ਗ੍ਰੰਥ ਸਾਹਿਬ ਸ੍ਰੀ ਗੁਰੂ**—ਸਾਰੇ ਧਰਮ ਗ੍ਰੰਥਾਂ ਦਾ ਸੁਆਮੀ। ਸਿਖ ਧਰਮ ਦਾ ਮਹਾਨ 'ਮਾਨਯ ਪੁਸਤਕ'। ਸ੍ਰੀ ਗੁਰੂ ਅਰਜਨ ਦੇਵ ਨੇ ਪਹਿਲੇ ਸਤਿਗੁਰਾਂ ਦੀ ਬਾਣੀ ਇਕੱਤ੍ਰ ਕਰਕੇ ਸੰਮਤ ੧੬੬੦ ਵਿਚ ਇਹ ਰਾਮਸਰ ਦੇ ਕਿਨਾਰੇ (ਅੰਮ੍ਰਿਤਸਰ) ਭਾਈ ਗੁਰਦਾਸ ਤੋਂ ਲਿਖਾਉਣਾ ਅਰੰਭਿਆ। ਆਪਣੀ ਰਚਨਾ ਅਤੇ ਭਗਤ ਆਦਿਕਾਂ ਦੀ ਬਾਣੀ ਸ਼ਾਮਲ ਕਰਕੇ ਸੰਮਤ ੧੬੬੧ ਵਿਚ ਸਮਾਪਤ ਕੀਤਾ। ਇਸੇ ਸਾਲ ਭਾਦੋਂ ਸੁਦੀ ੧ ਨੂੰ ਹਰਿਮੰਦਰ ਵਿਚ ਗੁਰਮਤ ਦੇ ਪ੍ਰਚਾਰ ਲਈ ਅਸਥਾਪਨ ਕਰਕੇ ਬਾਬਾ ਬੁੱਢਾ ਜੀ ਨੂੰ ਗ੍ਰੰਥੀ ਥਾਪਿਆ।

... ... ... ... ...

ਇਹ ਬੀੜ ਹੁਣ ਕਰਤਾਰ ਪੁਰ ਹੈ, ਜਿਸ ਦੀ ਜਿਲਦ ਕਿਤਾਬੀ ਅਰ ਸਾਰੇ ਪੱਤ੍ਰੇ ੯੭੫, ਹਾਸ਼ੀਆ ਹਰੇਕ ਪੱਤ੍ਰੇ ਦਾ ਨਵਾਂ ਚੜ੍ਹਿਆ ਹੋਇਆ ਹੈ, ਸ੍ਰੀ ਗੁਰੂ ਅਰਜਨ ਸਾਹਿਬ ਦੀ ਕਲਮ ਤੋਂ ਜਪ ਦੇ ਆਦਿ ਦਾ ਮੂਲ ਮੰਤ੍ਰ ਹੈ ਅਤੇ ਪੰਨੇ ੫੪੧ ਪਰ ਗੁਰੂ ਹਰਿ ਗੋਬਿੰਦ ਸਾਹਿਬ ਦੇ ਦਸਖ਼ਤ ਹਨ। [ਮਹਾਨ ਕੋਸ਼, ਜਿਲਦ ੨, ਪੰਨਾ ੧੩੦੫

ਅਸੀਂ ਪਿਛੇ ਦੇਖ ਚੁਕੇ ਹਾਂ ਕਿ ਗੁਰੂ ਸਾਹਿਬਾਨ ਦੇ ਸਮੇਂ ਦੇ ਇਤਿਹਾਸ ਵਿਚ ਛਿਬਰ ਜੀ ਦੇ ਦਿਤੇ ਸੰਮਤ ਬਹੁਤ ਗ਼ਲਤ ਹਨ ਤੇ ਇਤਿਹਾਸਿਕ ਵਾਕਜਾਤ ਬੀ, ਅਤੇ ਅਸੀਂ ਇਹ ਬੀ ਵੇਖ ਲਿਆ ਹੈ ਕਿ ਆਦਿ ਬੀੜ ਦੇ ਰਚੇ ਜਾਣ ਦਾ ਸੰਮਤ ਛਿਬਰ ਤੋਂ ਛੁਟ ਜਿਸ ਜਿਸ ਲੇਖਕ ਨੇ ਬੀ ਲਿਖਿਆ ਹੈ ੧੬੬੧ ਹੀ ਦਿਤਾ ਹੈ, ਤੇ ਉਸ ਦੇ ਲਿਖੇ ੧੬੫੮ਸੰਮਤ ਦੀ ਪ੍ਰੋੜਤਾ ਕਿਸੇ ਇਕ ਲੇਖਕ ਨੇ ਬੀ ਨਹੀਂ ਕੀਤੀ। ਕਈ ਸਜਣ ਇਹ ਕਹਿ ਦੇਣਗੇ ਕਿ ਇਹ ਗੁਰੂ ਸਾਹਿਬਾਂ ਦਾ ਸਮਾਂ, ਜਿਸ ਦਾ ਵੇਰਵਾ ਛਿਬਰ ਨੇ ਲਿਖਿਆ ਹੈ, ਛਿਬਰ ਦੇ ਆਪਣੇ ਸਮੇਂ ਤੋਂ ਬਹੁਤ ਚਿਰ ਪਹਿਲੋਂ ਦਾ ਹੈ, ਇਸ ਲਈ ਉਸ ਨੂੰ

ਸ਼ੋਤ੍ਰਾਂ ਦਰੁਸਤ ਨਾ ਮਿਲਣ ਅਤੇ ਪ੍ਰਮਾਣੀਕ ਲਿਖਤਾਂ ਬੀ ਨਾ ਮਿਲਣ ਕਰਕੇ ਉਸ ਦੇ ਔਟੇ ਸੌਟੇ ਨੇ ਇਹ ਸੰਮਤ ਗ਼ਲਤ ਅੰਕ ਲਿਆ ਹੈ, ਇਸ ਲਈ ਉਹ ਖਿਮਾਂ ਯੋਗ ਹੈ, ਪਰ ਉਸ ਦੇ ਆਪਣੇ ਸਮੇਂ ਦਾ ਇਤਿਹਾਸ ਜੋ ਇਸ ਵਿਚ ਹੈ ਉਹ ਜ਼ਰੂਰ ਕਦਰ ਯੋਗ ਹੋ ਸਕਦਾ ਹੈ। ਛਿਬਰ ਇਸ ਪੱਖ ਵਿਚ ਖਿਮਾ ਯੋਗ ਹੋ ਸਕਦਾ ਹੋਉ, ਕਿਉਂਕਿ ਉਹ ਲਿਖਦਾ ਬੀ ਹੈ:–

ਭੁੱਲ ਚੁਕ ਮੇਰੀ ਸਭ ਖਿਮਾ ਕਰੀਓ ਵਾਸਤੇ ਪਰਮੇਸਰ ਕੇ।
ਗੁਨ ਅਉਗੁਨ ਨਹੀਂ ਬਿਚਾਰਨੇ ਦਾਸ ਛਿਬਰ ਦਿਜ ਸਿੰਘ ਕੇਸਰ ਕੇ। [ਚਰਨ ਚੌਧਵਾਂ

ਅਸੀਂ ਤਾਂ ਛਿਬਰ ਜੀ ਦੀ ਰਚਨਾ ਨੂੰ ਖਿਮਾਯੋਗ ਸਮਝਕੇ ਇਸ ਦੀ ਫੋਲਾ ਫਾਲੀ ਤੋਂ ਚਿਰ ਕਾਲ ਤਕ ਸੰਕੋਚ ਵਿਚ ਰਹੇ ਹਾਂ, ਕਿਉਂਕਿ ਸਭ ਤੋਂ ਪਹਿਲੇ ਇਹ ਪੁਸਤਕ ਸਾਡੇ ਹਥ ਆਈ ਤੇ ਅਸਾਂ ਇਸ ਦੀਆਂ ਅਤੁੱਲ ਭੁੱਲਾਂ ਤੱਕ ਕੇ ਵਧੇਰੇ ਖੋਜ ਤੇ ਵਿਚਾਰ ਗੋਚਰਾ ਰਖ ਲਿਆ ਸੀ, ਪਰ ਸਾਡੇ ਪਿਛੇ ਦੱਸੇ ਸਜਣਾਂ ਨੇ ਕੇਸਰ ਸਿੰਘ ਛਿਬਰ ਦੀ ਉਪਰਲੀ ਬੇਨਤੀ ਵਲ ਧਿਆਨ ਨਹੀਂ ਦਿਤਾ ਤੇ ਖਿਮਾਂ ਨਹੀਂ ਕੀਤੀ।

ਪਹਿਲੇ ਤਾਂ ਉਨ੍ਹਾਂ ਨੇ ਆਦਿ ਬੀੜ ਦਾ ਸੰਮਤ ਗ਼ਲਤ ਪ੍ਰਚਾਰਕੇ ਉਸ ਦੇ ਹੋਰ ਗ਼ਲਤ ਸੰਮਤਾਂ ਨੂੰ ਸਾਹਮਣੇ ਲਿਆਉਣ ਦਾ ਕਾਰਨ ਬਣੇ ਹਨ ਤੇ ਹੁਣ ਇਕ ਹੋਰ ਸੰਮਤ ਤੇ ਵੀਚਾਰ ਕਰਦਿਆਂ ਸਾਡੇ ਮਿਤ੍ਰ ਪ੍ਰਸਿਧ ਹਿਸਟੋਰੀਅਨ ਸ: ਗੰਡਾ ਸਿੰਘ ਜੀ ਸਕੱਤ੍ਰ ਸਿਖ ਹਿਸਟਰੀ ਸੁਸਾਇਟੀ ਨੇ ਆਪ ਛਿਬਰ ਦੇ ਦਿਤੇ ਇਕ ਸੰਮਤ ਨੂੰ ਗ਼ਲਤ ਸਾਬਤ ਕਰ ਦਿੱਤਾ ਹੈ। ਇਹ ਸੰਮਤ ਛਿਬਰ ਤੋਂ ਪਹਿਲੋਂ ਦਾ ਨਹੀਂ ਸਗੋਂ ਉਸ ਦੇ ਆਪਣੇ ਸਮੇਂ ਦੇ ਨੇੜੇ ਦਾ ਹੈ। ਉਹ ਵਾਕਯਾ ਇਉਂ ਹੈ ਕਿ ਸੰਮਤ ੧੭੬੬ ਦੀ ਵੈਸਾਖੀ ਵਾਲੇ ਦਿਨ ਅੰਮ੍ਰਿਤਸਰ ਵਿਚ ਦੁਹੜ ਮਲ ਦੇ ਬਾਗ ਵਿਚ ਕੁਝ ਕੁ ਸਿੰਘਾਂ ਨੇ ਮਾਲੀਆਂ ਤੋਂ ਤੂਤ ਮੁੱਲ ਮੰਗੇ ਪਰ

ਨਾ ਮਿਲਣ ਤੇ ਉਨ੍ਹਾਂ ਖੋਹ ਖੜੇ ਤੇ ਲੜਾਈ ਹੋ ਪਈ। ਦੁਹੜ ਮਲ ਲਾਹੌਰੋਂ ਫੌਜ ਚੜ੍ਹਾ ਲਿਆਇਆ। ਇਹ ਵਾਕਿਆ ਕਿਸੇ ਦਰਸ਼ਨ ਕਵੀ ਨੇ ਬੀ ਲਿਖਿਆ ਹੈ ਤੇ ਇਹ ਸਿਖ ਹਿਸਟਰੀ ਸੁਸਾਇਟੀ ਵਲੋਂ ਇਤਿਹਾਸਕ ਪੱਤ੍ਰ ਸੰਚੀ ਨੰ:—੨ ਅੰਕ ੧ ਵਿਚ ਛਾਪਿਆ ਗਿਆ ਹੈ। ਸ੍ਰੀ ਸਕੱਤ੍ਰ ਜੀ ਨੇ ਦਰਸ਼ਨ ਦੀ ਰਚਨਾਂ ਨੂੰ ਇਤਿਹਾਸਕ ਨੁਕਤੇ ਤੋਂ ਦਰੁਸਤ ਦੱਸ ਕੇ ਕੇਸਰ ਸਿੰਘ ਛਿਬਰ ਨਾਲ ਟਕਰਾਇਆ ਹੈ; ਕਿਉਂਕਿ ਕੇਸਰ ਸਿੰਘ ਛਿਬਰ ਬੀ ਇਸ ਘਟਨਾ ਦਾ ਜ਼ਿਕਰ ਕਰਦਾ ਹੈ। ਉਹ ਬੀ ਇਸ ਸਮੇਂ ਦਾ ਸਮਕਾਲੀ ਮਿਥਿਆ ਗਿਆ ਹੈ, ਉਹ ਇਸ ਵਾਕਿਆ ਨੂੰ, ਭਾਵੇਂ ਇਸ ਦਾ ਸੰਮਤ ਨਹੀਂ ਦੇਂਦਾ, ਇਸ ਨੂੰ ੧੭੯੮ ਤੋਂ ਬਾਦ ਲਿਖਦਾ ਹੈ। ਇਤਿਹਾਸਕ ਪੱਤ੍ਰ ਦੇ ਇਸ ਲੇਖ ਦੇ ਲੇਖਕ ਜੀ ਨੇ ਛਿਬਰ ਜੀ ਦਾ ਇਹ ਸੰਮਤ ਗ਼ਲਤ ਸਹੀ ਕਰਕੇ ਛਿਬਰ ਜੀ ਨੂੰ ਇਨ੍ਹਾਂ ਅਖਰਾਂ ਵਿਚ ਖਿਮਾਂ ਕੀਤਾ ਹੈ:—

" 'ਅਸਲਮ ਖਾਨ' ਦਾ ਜ਼ਿਕਰ ਆਪਣੇ ਆਪ ਹੀ ਬੰਸਾਵਲੀ ਨਾਮੇ ਦੀਆਂ ਘਟਨਾਵਾਂ ਦੀ ਤਰਤੀਬ ਤੇ ਉਸ ਤੋਂ ਬਣਦੀ ਤਾਰੀਖ ਨੂੰ ਠੀਕ ਨਹੀਂ ਰਹਿਣ ਦਿੰਦਾ।"

[ਇਤਿਹਾਸਕ ਪੱਤ੍ਰ ਸੰਚੀ ੨, ਅੰਕ ੧, ਪੰਨਾ ੫

"ਭਾਈ ਕੇਸਰ ਸਿੰਘ ਛਿਬਰ ਨੇ ਆਪਣੀ ਪੋਥੀ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' ਦੇ ੧੪ ਚਰਣ ਵਿਚ ਇਸ ਘਟਨਾ ਦਾ ਜ਼ਿਕਰ ਕੀਤਾ ਹੈ, ਪਰ ਉਸ ਵਿਚ ਨਾ ਤਾਂ ਇਤਨਾ ਵਿਸਥਾਰ ਹੈ ਅਤੇ ਨਾ ਹੀ ਘਟਨਾਵਾਂ ਦਾ ਨਿਖੇੜਾ। ਇਹ ਘਟਨਾਵਾਂ ਉਸ ਦੀਆਂ ਅਖੀਂ ਡਿਠੀਆਂ ਬੀ ਨਹੀਂ ਹਨ ਅਤੇ ਜਿਨ੍ਹਾਂ ਤੋਂ ਉਸ ਨੇ ਇਹ ਸੁਣੀਆਂ ਹਨ, ਜਾਂ ਤਾਂ ਉਨ੍ਹਾਂ ਨੇ ਇਨ੍ਹਾਂ ਨੂੰ ਰਲਾ ਮਿਲਾਕੇ ਇਕ ਕਰ ਦਿਤਾ ਹੈ, ਜਾਂ ਛੋਟੀ ਉਮਰੇ ਸੁਣੀਆਂ ਹੋਈਆਂ ਹੋਣ ਕਰਕੇ ਖੁਦ ਭਾਈ ਕੇਸਰ ਸਿੰਘ

ਨੂੰ ਹੀ ਚੰਗੀ ਤਰ੍ਹਾਂ ਯਾਦ ਨਹੀਂ ਰਹੀਆਂ।"

[ਇਤਿਹਾਸਕ ਪੱਤ੍ਰ ਸੰਚੀ ੨-੧, ਪੰਨਾ ੧

ਅਸੀਂ ਸ: ਗੰਡਾ ਸਿੰਘ ਜੀ ਦੇ ਇਸ ਲੇਖ ਨਾਲ ਸਹਿਮਤ ਹਾਂ ਕਿ ਭਾਵੇਂ ਛਿਬਰ ਲਿਖਦਾ ਹੈ ਕਿ "ਸੱਤਰ ਬਰਸ ਸੋਧ ਮੈਂ ਕੀਤੀ"; ਉਸ ਦੇ ਦਿਤੇ ਵਾਕਯਾਤ ਅਜੇ ਬੀ ਸੋਧ ਦੇ ਮੁਥਾਜ ਹਨ, ਫਿਰ ਇਹ ਤਾਂ ਘਟਨਾ ਉਸ ਦੇ ਬਾਲਪਨ ਜਾਂ ਜਨਮ ਸਮੇਂ ਦੇ ਨੇੜੇ ਹੋਈ ਹੋਈ ਪ੍ਰਤੀਤ ਕੀਤੀ ਗਈ ਹੈ, ਜੋ ਵਧੀਕ ਦਰੁਸਤ ਹੋਣੀ ਚਾਹੀਦੀ ਸੀ, ਤੇ ਜੋ ਅੱਟੇ ਸੱਟੇ ਉਸ ਨੇ ਚੋਖਾ ਚਿਰ ਪਹਿਲੋਂ ਦੇ ਲਾਏ ਹਨ ਉਨ੍ਹਾਂ ਦੀ ਸਤਯਤਾ ਉਤੇ ਸ਼ੁੱਧਤਾ ਦੀ ਮੋਹਰ ਲਾਉਣੀ ਬੜੀ ਸੋਚ ਸਮਝ ਦਾ ਕੰਮ ਹੈ।

—

# ੪. ਖ਼ਤਰਨਾਕ ਰਵਸ਼

ਪਿਛਲੇ ਲੇਖਾਂ ਵਿਚ ਅਸੀਂ ਵੇਖ ਚੁਕੇ ਹਾਂ ਕਿ ਕੇਸਰ ਸਿੰਘ ਛਿਬਰ ਦੇ ਦਿਤੇ ਸੰਮਤਾਂ ਵਿਚੋਂ ਬ੍ਰਹੁਤੇ ਸੰਮਤ ਹਕੀਕਤ ਤੋਂ ਦੂਰ ਹਨ ਤੇ ਉਸ ਦੇ ਆਪਣੇ ਗਿਣੇ ਮਿਥੇ ਅੱਟੇ ਸੱਟੇ ਹਨ; ਤੇ ਉਸ ਦੀ ਇਤਿਹਾਸਿਕ ਵਾਕਫੀਅਤ ਬੀ, ਜੋ ਉਹ ਮੰਨਦਾ ਹੈ ਕਿ ਸ੍ਰੋਤਾਂ ਤੇ ਨਿਰਭਰ ਹੈ, ਬਹੁਤੀ ਗੌਰਵਤਾ ਵਾਲੀ ਨਹੀਂ। ਐਸੀ ਹਾਲਤ ਵਿਚ ਉਸ ਦੇ ਸੰਮਤਾਂ ਪਰ ਇਤਬਾਰ ਨਹੀਂ ਕੀਤਾ ਜਾ ਸਕਦਾ। ਫਿਰ ਅਸੀਂ ਇਹ ਬੀ ਦੇਖ ਆਏ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਰਚਣ ਦਾ ਸੰਮਤ, ਜਿੰਨੇ ਵੀ ਨਵੇਂ ਪੁਰਾਣੇ ਲੇਖਕ ਦੇਂਦੇ ਹਨ ਉਹ ੧੬੬੧ ਬਿ: ਹੈ, ਜੋ ਸੰਮਤ ਕਿ ਆਦਿ ਬੀੜ ਦੇ ਦਿਤੇ ਸੰਮਤ ਨਾਲ ਮੇਲ ਖਾਂਦਾ ਹੈ, ਪਰ ਛਿਬਰ ਦਾ ਦਿਤਾ ਸੰਮਤ, ਜੋ ੧੬੫੮ ਹੈ, ਉਸ ਦੀ ਪ੍ਰੋੜਤਾ ਨਾਂ ਤਾਂ ਕੋਈ ਇਕ ਇਤਿਹਾਸ ਲੇਖਕ ਹੀ ਕਰਦਾ ਹੈ ਤੇ ਨਾ ਹੀ ਆਦਿ ਬੀੜ ਦਾ ਪ੍ਰਤੱਖ ਮੌਜੂਦ ਸਰੂਪ। ਪਰ ਸਿਖ ਹਿਸਟਰੀ ਸੁਸਾਇਟੀ ਆਪਣੇ ਇਤਿਹਾਸਿਕ ਪੱਤ੍ਰ ਸੰਚੀ ੨ ਅੰਕ ੧ ਪੰਨਾ ੮੨ (ਹੇਠਲਾ) ਪਰ ਦਸਾਂ ਸਤਿਗੁਰਾਂ ਦੀ ਪ੍ਰਣਾਲੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੰਮਤਾਂ ਵਿਚ ਜਿਥੇ ਅਸਲ ਲੇਖਕ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੇ ਰਚਨ ਦਾ ਸੰਮਤ ੧੬੬੧ ਦਿਤਾ ਹੈ, ਓਥੇ ਨਿਸ਼ਾਨ‡ ਲਾਕੇ ਥੱਲੇ ਟੂਕ ਦਿਤੀ ਹੈ—

"‡ਅਨੇਕਾਂ ਪੱਕੇ ਇਤਿਹਾਸਿਕ ਸਬੂਤਾਂ ਦੇ ਆਧਾਰ ਪੁਰ, ਬੀੜ ਸੰਮਤ ੧੬੫੮ ਬਿ: ਵਿਚ ਸੰਪੂਰਨ ਹੋਈ ਸਹੀ ਹੁੰਦੀ ਹੈ।"

ਓਹ ਕਿਹੜੇ ਪੱਕੇ ਸਬੂਤ ਹਨ? ਸੁਸਾਇਟੀ ਦੇ ਸਕੱਤ੍ਰ ਜਾਂ ਇਤਿਹਾਸਿਕ ਪੱਤ੍ਰ ਦੇ ਸੰਪਾਦਿਕ ਜੀ ਨੇ ਓਥੇ ਨਹੀਂ ਦਿਤੇ। ਸਿਖ ਹਿਸਟਰੀ ਸੁਸਾਇਟੀ ਦੇ ਹੋਰ ਕਿਸੇ ਲੇਖ ਜਾਂ ਕਿਸੇ ਐਸੀ ਲਿਖਤ ਦੀ

ਸੂੰਹ ਬੀ ਨਹੀਂ ਪਈ, ਜਿਸ ਵਿਚ ਬੀੜ ਦੀ ਰਚਨਾ ੧੬੫੮ ਵਿਚ ਹੋਣ ਦੇ ਪੱਕੇ ਸਬੂਤ ਦਿਤੇ ਗਏ ਹੋਣ ਯਾ ਛਿਬਰ ਦੇ ਇਸ ਸੰਮਤ ਦੀ ਪ੍ਰੋੜਤਾ ਮਿਲਦੀ ਹੋਵੇ। ਛਿਬਰ ਤੋਂ ਛੁੱਟ ਕਿਸੇ ਹੋਰ ਰਚਨਾਂ ਵਿਚ ਵੀ ੧੬੫੮ ਸੰਮਤ ਆਦਿ ਬੀੜ ਦਾ ਰਚਨਾ ਕਾਲ ਨਹੀਂ ਮਿਲਦਾ।

ਜਦ ਛਿਬਰ ਦੇ ਦਿਤੇ ਇਸ ਸੰਮਤ ੧੬੫੮ ਦੀ ਕਿਤੋਂ ਬੀ ਪ੍ਰੋੜਤਾ ਨਹੀਂ ਹੁੰਦੀ, ਤੇ ਇਸ ਦੇ ਸਹੀ ਹੋਣ ਦੀ ਸਾਖ ਪੱਲਾ ਨਹੀਂ ਫੜਾਉਂਦੀ ਤਾਂ ਪ੍ਰਸ਼ਨ ਹੋ ਸਕਦਾ ਹੈ ਕਿ ਸਾਡੇ ਨਵੇਂ ਇਤਿਹਾਸ ਲੇਖਕ ਕਿਉਂ ਇਸ ਗ਼ਲਤ ਸੰਮਤ ਨੂੰ ਪਿਆਰਦੇ ਹਨ ਤੇ ਜੋ ਸੰਮਤ ਹੋਰ ਇਤਿਹਾਸ ਦੇ ਰਹੇ ਹਨ ਉਸ ਨੂੰ ਕਿਉਂ ਉਨ੍ਹਾਂ ਦੀ ਨਜ਼ਰ ਪ੍ਰਵਾਨਗੀ ਦੇ ਵੱਟੇ ਨਹੀਂ ਚਾੜ੍ਹਦੀ? ਆਖਰ ਇਸ ਦੀ ਵਜਹ ਕੀ ਹੈ?

੧੯੪੫ ਵਿਚ ਜਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਹੋਣ ਵਾਲੇ ਅਖੰਡ ਪਾਠਾਂ ਦੇ ਭੋਗ ਸਮੇਂ ਰਾਗਮਾਲਾ ਦਾ ਪਾਠ ਬੰਦ ਕਰ ਦਿਤਾ, ਤਾਂ ਪੰਥ ਵਿਚ ਬੜੀ ਜ਼ੋਰਦਾਰ ਐਜੀਟੇਸ਼ਨ ਹੋਈ, ਤੇ ਸ਼੍ਰੋਮਣੀ ਕਮੇਟੀ ਨੂੰ ਮਜਬੂਰ ਕੀਤਾ ਗਿਆ ਕਿ ਉਹ ਆਪਣੇ ਉਠਾਏ ਕਦਮ ਨੂੰ ਵਾਪਸ ਲਵੇ ਤੇ ਰਾਗਮਾਲਾ ਦਾ ਪਾਠ ਅਖੰਡ ਪਾਠਾਂ ਦੇ ਭੋਗ ਸਮੇਂ ਮੁੜ ਕਰਨਾ ਜਾਰੀ ਕਰੇ। ਸ਼੍ਰੋਮਣੀ ਕਮੇਟੀ ਨੇ ਛੇਕੜੇ ਆਪਣੇ ਧਾਰਮਿਕ ਸਲਾਹਕਾਰਾਂ ਦੀ ਇਕੱਤਰਤਾ ਸੱਦੀ, ਜਿਸ ਵਿਚ ਫੈਸਲਾ ਕੀਤਾ ਗਿਆ ਕਿ ਆਦਿ ਬੀੜ ਜੋ ਪੰਚਮ ਪਾਤਸ਼ਾਹ ਜੀ ਨੇ ਲਿਖਵਾਈ ਤੇ ਭਾਈ ਗੁਰਦਾਸ ਜੀ ਨੇ ਆਪਣੀ ਕਲਮ ਨਾਲ ਲਿਖੀ ਅਤੇ ਹੁਣ ਉਹ ਕਰਤਾਰ ਪੁਰ ਸਾਹਿਬ ਸੋਢੀ ਸਾਹਿਬਾਨ ਪਾਸ ਸੁਰੱਖਯਤ ਹੈ, ਉਸ ਦੇ ਦਰਸ਼ਨ ਚਾਰ ਮੈਂਬਰਾਂ ਦੀ ਸਬ ਕਮੇਟੀ ਜਾਕੇ ਕਰੇ ਤੇ ਇਹ ਤਸੱਲੀ ਕਰਕੇ ਦੱਸੇ ਕਿ ਕੀ ਆਦਿ ਬੀੜ ਵਿਚ ਰਾਗਮਾਲਾ ਗੁਰੂ ਸਾਹਿਬ ਜੀ ਦੇ ਵੇਲੇ ਦੀ ਹੀ ਓਥੇ ਉਸੇ ਕਲਮ ਤੇ ਸਿਆਹੀ ਵਿਚ ਲਿਖਤ ਹੈ ਯਾ ਮਗਰੋਂ ਪਾਈ ਗਈ ਹੈ; ਤੇ ਅਗਲੀ ਕਾਰਵਾਈ ਇਸ ਕਮੇਟੀ ਦੀ ਰਪੋਟ ਆਉਣ ਤੇ ਹੋਵੇ। ਇਸ ਸਬ ਕਮੇਟੀ ਵਿਚ ਜਥੇਦਾਰ ਮੋਹਨ ਸਿੰਘ ਜੀ, ਪ੍ਰਿੰਸੀਪਲ ਗੰਗਾ ਸਿੰਘ

ਜੀ, ਪ੍ਰਿੰਸੀਪਲ ਜੋਧ ਸਿੰਘ ਜੀ ਤੇ ਪ੍ਰਿੰਸੀਪਲ ਤੇਜਾ ਸਿੰਘ ਜੀ ਨੀਯਤ ਕੀਤੇ ਗਏ। ਨੀਯਤ ਮਿਤੀ ਤੇ ਕਿਸੇ ਕਾਰਨ ਜਥੇਦਾਰ ਮੋਹਨ ਸਿੰਘ ਜੀ ਤਾਂ ਨਾ ਜਾ ਸਕੇ ਪਰ ਬਾਕੀ ਤਿੰਨ ਮੈਂਬਰ ਪਧਾਰੇ ਤੇ ਨਾਲ ਉਨ੍ਹਾਂ ਦੇ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਸਾਹਿਬ ਜਥੇਦਾਰ ਅੱਛਰ ਸਿੰਘ ਜੀ ਬੀ ਗਏ। ਸਬ ਕਮੇਟੀ ਦੇ ਸਜਣਾਂ ਨੇ ਆਦਿ ਬੀੜ ਦੇ ਦਰਸ਼ਨ ਬੜੀ ਗਹੁ ਨਾਲ ਕੀਤੇ, ਸਿਆਹੀ ਤੇ ਹਥ-ਲਿਖਤ ਮੇਲੀ ਤੇ ਆਪਣੀ ਰਪੋਟ ਕਮੇਟੀ ਨੂੰ ਦੇ ਦਿਤੀ ਕਿ ਰਾਗਮਾਲਾ ਆਦਿ ਬੀੜ ਦੇ ਰਚਨ ਕਾਲ ਤੋਂ ਹੀ ਆਦਿ ਬੀੜ ਵਿਚ ਲਿਖੀ ਹੋਈ ਹੈ ਤੇ ਉਸੇ ਹਥ-ਲਿਖਤ ਵਿਚ ਹੈ ਜਿਸ ਵਿਚ ਉਸ ਤੋਂ ਪਹਿਲੀ ਬਾਣੀ। ਇਸ ਰਪੋਟ ਦੇ ਆਉਣ ਤੇ ਸ਼੍ਰੋਮਣੀ ਕਮੇਟੀ ਨੇ ਰਾਗਮਾਲਾ ਦੇ ਪਾਠ ਦੀ ਬੰਦੀ ਦਾ ਹੁਕਮ ਵਾਪਸ ਲੈ ਲਿਆ ਤੇ ਸ੍ਰੀ ਹਰਿਮੰਦਰ ਸਾਹਿਬ ਅਖੰਡ ਪਾਠਾਂ ਦੇ ਭੋਗ ਸਮੇਂ ਰਾਗਮਾਲਾ ਦਾ ਪਾਠ, ਜੋ ਬੰਦ ਕੀਤਾ ਗਿਆ ਸੀ, ਮੁੜ ਜਾਰੀ ਕਰ ਦਿਤਾ।

ਇਸ ਆਦਿ ਬੀੜ ਦੇ ਆਰੰਭ ਵਿਚ ਬੀੜ ਦੇ ਰਚਨ ਦਾ ਸੰਮਤ ਦਿੱਤਾ ਹੋਇਆ ਹੈ ਤੇ ਇਹ ਭਾਈ ਗੁਰਦਾਸ ਜੀ ਦੀ ਕਲਮ ਦਾ ਹੀ ਲਿਖਤ ਹੈ ਤੇ ਇਹ ਸੰਮਤ ਹੈ ੧੬੬੧, ਜਿਸ ਦੀ ਸਾਖ ਸਾਡੇ ਸਾਰੇ ਇਤਿਹਾਸ ਭਰ ਰਹੇ ਹਨ। ਪਰ ਸਾਡੇ ਇਹ ਸਜਣ ਜੋ ਰਾਗਮਾਲਾ ਦੇ ਖੰਡਨ ਪਰ ਆਪਣਾ ਅੱਡੀ ਚੋਟੀ ਦਾ ਤਾਣ ਖਰਚ ਕਰਦੇ ਰਹੇ ਹਨ, ਨੇ ਆਦਿ ਬੀੜ ਵਿਚ ਰਾਗਮਾਲਾ ਆਦਿ ਕਾਲ ਤੋਂ ਭਾਈ ਗੁਰਦਾਸ ਦੇ ਹਥ ਦੀ ਲਿਖੀ ਸਹੀ ਹੋ ਜਾਣ ਤੇ ਇਸ ਆਦਿ ਬੀੜ ਨੂੰ ਹੀ ਰੱਦ ਕਰਨ ਦਾ ਖ਼ਤਰਨਾਕ ਕਦਮ ਉਠਾ ਲਿਆ ਹੈ ਤੇ ਵਡਾ ਸ਼ੋਕ ਇਸ ਗਲ ਦਾ ਹੈ ਕਿ 'ਸਿਖ ਹਿਸਟਰੀ ਸੁਸਾਇਟੀ' ਇਸ ਜ਼ਹਿਨੀਅਤ ਦੀ ਲਪੇਟ ਵਿਚ ਆ ਗਈ ਹੈ।

(੧) ਅਕਤੂਬਰ ੧੯੪੮ ਵਿਚ ਸ: ਪਿਆਰਾ ਸਿੰਘ ਜੀ ਪਦਮ ਦਾ ਲੈਕਚਰ ਇਸੇ ਦੇ ਪ੍ਰਬੰਧ ਹੇਠ ਇਸੇ ਇਤਿਹਾਸਕ ਸਿਖ ਸੁਸਾਇਟੀ ਦੇ ਕਮਰਾ ਹਾਲ ਵਿਚ ਹੋਇਆ, ਜਿਸ ਵਿਚ ਛਿਬਰ ਦੇ ਇਸ ਗ਼ਲਤ

ਸੰਮਤ ਤੇ ਜ਼ੋਰ ਦਿਤਾ ਗਿਆ। ਫਿਰ ਇਤਿਹਾਸਕ ਪੱਤ੍ਰ ਸੰਚੀ ੧ ਨੰ: ੧ ਵਿਚ ਸਿਖ ਹਿਸਟਰੀ ਸੁਸਾਇਟੀ ਦੇ ਸਕੱਤ੍ਰ ਸਾਹਿਬ ਜੀ ਦੀਆਂ ਤਿੰਨ ਸਾਲਾਨਾ ਰਪੋਟਾਂ ਛਪੀਆਂ ਹਨ। ਤੀਜੀ ਰਪੋਟ ੨੮ ਮਾਰਚ ੧੯੪੮ ਨੂੰ ਜੋ ਪੜ੍ਹੀ ਗਈ ਦੱਸੀ ਗਈ ਹੈ, ਉਸ ਦੇ ਵਿਚ ਇਤਿਹਾਸਕ ਪੱਤ੍ਰ ਦੇ ਪੰਨਾ ੩੭ਉਪਰ ਲੇਖਕ ਜੀ ਨੇ ਛੇਵੇਂ ਪਾਤਸ਼ਾਹ ਜੀ ਦੇ ਸਮੇਂ ਦੀ ਲਿਖੀ ਗਈ ਤੇ ਡਿਹਰੇ ਸਾਹਿਬ ਸੰਭਾਲੀ ਰਹੀ ਇਕ ਪਾਵਨ ਬੀੜ ਦਾ ਜ਼ਿਕਰ ਕਰਦੇ ਦੱਸਿਆ ਹੈ:—

"ਇਸ ਤੋਂ ਉਸ ਆਦਿ ਬੀੜ ਦੀ ਤਰਤੀਬ ਸੰਬੰਧੀ ਕਾਫੀ ਟੋਹ ਲਗ ਜਾਂਦੀ ਹੈ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਤੋਂ ਲਿਖਵਾਈ ਸੀ, ਪਰ ਨੌਵੇਂ ਪਾਤਸ਼ਾਹ ਦੇ ਸਮੇਂ ਬਿਆਸਾ ਨਦੀ ਦੇ ਸਪੁਰਦ ਕਰ ਦਿਤੀ ਗਈ।"

ਇਹ ਨੀਂਹ ਰਖੀ ਗਈ ਹੈ ਕਿ ਆਦਿ ਬੀੜ ਦਰਯਾ ਬੁਰਦ ਹੋ ਚੁਕੀ ਹੈ ਤੇ ਐਸ ਵੇਲੇ ਮੌਜੂਦ ਨਹੀਂ।

(੨) ਬੀੜ ਬਿਆਸਾ ਦੇ ਸਪੁਰਦ ਕਰਨ ਵਾਲੀ ਸਾਖੀ ਕੀਹ ਹੈ? ਇਸ ਪਰ ਕੁਝ ਵੇਰਵਾ ਦਿਤਾ ਜਾਏ ਤਾਂ ਇਹ ਸਾਡੇ ਵਿਸ਼ੇ ਤੋਂ ਬਾਹਰ ਨਹੀਂ ਸਮਝਿਆ ਜਾਏਗਾ।

ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਹ ਜ਼ਿਕਰ ਇਸ ਪ੍ਰਕਾਰ ਆਇਆ ਹੈ ਕਿ ਨੌਵੇਂ ਪਾਤਸ਼ਾਹ ਜੀ ਦੇ ਗੁਰਤਾ ਗੱਦੀ ਪਰ ਪ੍ਰਗਟ ਹੋ ਜਾਣ ਤੇ ਗੁਰੂ ਜੀ ਨੂੰ ਸ੍ਰੀ ਧੀਰ ਮਲ ਜੀ ਨੇ ਬਹੁਤ ਦੁਖ ਦਿਤੇ, ਬੰਦੂਕ ਦੀ ਗੋਲੀ ਦਾ ਵਾਰ ਬੀ ਕੀਤਾ ਤੇ ਗੁਰੂ ਜੀਦਾ ਗ੍ਰਿਹ ਬੀ ਲੁੱਟ ਲਿਆ। ਬਦਲੇ ਦੇ ਰੋਹ ਵਿਚ ਭਾਈ ਮੱਖਣ ਸ਼ਾਹ ਨੇ ਧੀਰ ਮਲ ਦਾ ਡੇਰਾ ਬੀ ਲੁੱਟ ਲਿਆ ਤੇ ਉਸ ਵਿਚ ਆਦਿ ਬੀੜ ਬੀ ਲੈ ਆਂਦੀ। ਪਰ ਸ੍ਰੀ ਗੁਰੂ ਤੇਗਬਹਾਦਰ ਜੀ ਨੇ ਸਭ ਕੁਝ ਮੁੜਵਾ ਦਿਤਾ। ਮਖਣ ਸ਼ਾਹ ਨੇ ਹੋਰ ਸਭ ਕੁਝ ਤਾਂ ਮੋੜ ਦਿਤਾ ਪਰ ਪਾਵਨ ਆਦਿ ਬੀੜ ਨਾ ਮੋੜੀ। ਮਖਣ

ਦੀ ਸਲਾਹ ਉਪਰ ਸਤਿਗੁਰੂ ਜੀ ਕਲਹ ਤੋਂ ਦੂਰ ਹੋਣ ਲਈ ਉਸੇ ਵੇਲੇ ਤੀਰਥ ਯਾਤ੍ਰਾ ਦਾ ਉਦਮ ਕਰਕੇ ਟੁਰ ਪਏ, ਪਰ ਜਦ ਬਿਆਸਾ ਪਾਰ ਹੋਣ ਲਗੇ ਤਦ ਇਕ ਸਿਖ ਦੇ ਸਿਰ ਉਪਰ ਪਾਵਨ ਬੀੜ ਉਠਾਈ ਲਿਜਾਈ ਜਾ ਰਹੀ ਵੇਖਕੇ ਪੁੱਛਿਆ ਕਿ ਇਹ ਕਿਉਂ ਨਹੀਂ ਧੀਰ ਮਲ ਨੂੰ ਵਾਪਸ ਕੀਤੀ ਗਈ ?

ਭਾਵੇਂ ਮੱਖਣ ਸ਼ਾਹ ਤੇ ਹੋਰ ਸਿਖਾਂ ਨੇ ਬਥੇਰਾ ਜ਼ੋਰ ਲਾਇਆ ਕਿ ਇਹ ਪਵਿਤ੍ਰ ਬੀੜ ਉਸ ਦੇ ਘਰ ਰਹਿਣ ਦੇ ਲਾਇਕ ਨਹੀਂ, ਪਰ ਫਿਰ ਬੀ ਸੱਚ ਦੀ ਸੇਧ ਤੇ ਤੁਰਨ ਵਾਲੇ ਸਤਿਗੁਰੂ ਜੀ ਨੇ ਧੀਰ ਮਲ ਦੀ ਅਮਾਨਤ ਧੀਰ ਮਲ ਨੂੰ ਹੀ ਵਾਪਸ ਕਰਨ ਲਈ ਜ਼ੋਰ ਦਿਤਾ ਤੇ ਕਿਹਾ ਕਿ ਕੋਈ ਸਿਖ ਹੁਣੇ ਜਾਕੇ ਦੇ ਆਵੇ। ਪਰ ਸ੍ਰੀ ਸਤਿਗੁਰੂ ਜੀ ਨੂੰ ਗੋਲੀ ਦਾ ਨਿਸ਼ਾਨਾ ਬਨਾਉਣ ਵਾਲੇ ਧੀਰ ਮਲ ਦੇ ਕੋਈ ਸਿਖ ਬੀ ਮੱਥੇ ਲਗਣਾ ਨਹੀਂ ਸੀ ਚਾਹੁੰਦਾ। ਜਦ ਸਿਖਾਂ ਦੀ ਇਹ ਇਛਾ ਆਪ ਨੇ ਲਖ ਲਈ ਤਾਂ ਤੱਤਾਂ ਪਰ ਬੀ ਹੁਕਮ ਹਾਸਲ ਰਖਣ ਵਾਲੇ ਨੌਵੇਂ ਗੁਰੂ ਨਾਨਕ ਨੇ ਉਹ ਪਾਵਨ ਬੀੜ, ਸੂਰਜ ਪ੍ਰਕਾਸ਼ ਲਿਖਦਾ ਹੈ ਕਿ ਬਿਆਸਾ ਦੀ ਸਪੁਰਦੀ ਵਿਚ ਸੁਰੱਖਜਤ ਕਰਕੇ ਧੀਰ ਮਲ ਨੂੰ ਸੁਨੇਹਾ ਭੇਜ ਦਿਤਾ ਕਿ ਉਹ ਆਪ ਆਕੇ ਬਿਆਸਾ ਤੋਂ ਲੈ ਜਾਵੇ। ਧੀਰਮਲ ਸੁਨੇਹਾ ਪ੍ਰਾਪਤ ਕਰਕੇ ਆਇਆ ਤੇ ਨਿਯਤ ਟਿਕਾਣੇ ਤੋਂ ਉਹ ਪਾਵਨ ਬੀੜ ਲੈ ਗਿਆ। ਦਰਯਾ ਦੇ ਪਾਣੀ ਦਾ ਹਾਸ਼ੀਏ ਉਪਰ ਅਸਰ ਹੋਇਆ, ਪਰ ਅੰਦਰ ਪਾਣੀ ਨਹੀਂ ਪੋਹਿਆ। ਗੁਰ ਪ੍ਰਤਾਪ ਸੂਰਜ ਵਿਚ ਲਿਖਿਆ ਹੈ ਕਿ ਬੀੜ ਦਾ ਹਾਸ਼ੀਆ ਜੋ ਭਿਜ ਗਿਆ ਸੀ, ਕੱਟਕੇ ਉਸ ਦੀ ਥਾਵੇਂ ਮਗਰੋਂ ਨਵਾਂ ਲਾਇਆ ਗਿਆ।

ਸਿਖ ਹਿਸਟਰੀ ਸੁਸੈਟੀ ਦੀ ਉਪਰ ਦੱਸੀ ਰਪੋਟ ਦੱਸਦੀ ਹੈ ਕਿ ਸੁਸਾਇਟੀ ਨੇ ੧੯੪੭ ਤੋਂ ਪਿਛੋਂ ਹੁਣ ਉਸ ਸਾਖੀ ਦੇ ਪਹਿਲੇ ਅੱਧ ਨੂੰ ਤਾਂ ਮੰਨਣ ਲਈ ਕਦਮ ਉਠਾ ਲਿਆ ਹੈ ਕਿ ਆਦਿ ਬੀੜ ਬਿਆਸਾ ਦੇ ਸਪੁਰਦ ਕੀਤੀ ਗਈ ਪਰ ਬਾਕੀ ਅੱਧ ਕਿ ਧੀਰਮਲ ਫਿਰ

ਆਕੇ ਕੱਢਕੇ ਲੈ ਗਿਆ, ਇਸ ਨੂੰ ਅਜੇ ਮੰਨਣ ਲਈ ਇਕਰਾਰ ਨਹੀਂ ਕੀਤਾ; ਇਹ ਕਿਉਂ ? ਇਸ ਲਈ ਕਿ ਉਹ ਉਨ੍ਹਾਂ ਦੇ ਵਿਉਂਤੇ ਇੰਦੀਏ ਵਿਚ ਸਹਾਇਕ ਨਹੀਂ।

ਪਰ ਨੌਵੇਂ ਗੁਰੂ ਨਾਨਕ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਹੱਥੀਂ ਪਾਵਨ ਬੀੜ ਨੂੰ ਦਰਯਾ ਬੁਰਦ ਕੀਤਾ ਗਿਆ ਕਹਿਣਾਂ ਸਤਿਗੁਰੂ ਜੀ ਦੀ ਪਰਮ ਉਚੀ ਅਲ੍ਹਹੀਅਤ ਤੇ ਪਾਵਨ ਪੂਜਨੀਕ ਹਸਤੀ ਨੂੰ ਨਾ ਸਮਝਣਾ ਹੈ ਅਤੇ ਉਸ ਪਾਵਨ ਹਸਤੀ ਤੇ ਇਕ ਭਯਾਨਕ ਆਰੋਪ ਲਾਉਣਾ ਹੈ ਕਿ ਓਹ ਆਪਣੇ ਪਵਿਤ੍ਰ ਹਿਰਦੇ ਵਿਚ ਸ੍ਰੀ ਗੁਰੂ ਅਰਜਨ ਦੇਵ ਤੇ ਪਹਿਲੇ ਗੁਰੂ ਸਾਹਿਬਾਂ ਦੀ ਘਾਲ ਤੇ ਬਾਣੀ ਦੀ ਕਦਰ ਨਹੀਂ ਸੇ ਰਖਦੇ, ਜਦ ਕਿ ਉਨ੍ਹਾਂ ਦਾ ਸਿਖ ਮੱਖਣ ਸ਼ਾਹ ਬੀ ਉਸ ਪਵਿਤ੍ਰ ਬੀੜ ਦੀ ਗੌਰਵਤਾ ਤੇ ਅਹਿਮੀਅਤ ਨੂੰ ਜਾਣਦਾ ਹੈ ਤੇ ਉਸ ਨੂੰ ਧੀਰਮਲ ਦੇ ਸਪੁਰਦ ਕਰਨੋਂ ਨਾਬਰ ਹੈ।

(ੜ) ਸਿਖ ਹਿਸਟਰੀ ਸੁਸਾਇਟੀ ਵਲੋਂ ਪ੍ਰਕਾਸ਼ਿਤ 'ਮਾਖ਼ਜ਼ੇ ਤਾਰੀਖ਼ੇ ਸਿਖਾਂ' ਹਿੱਸਾ ਅੱਵਲ ਦੇ ਪੰਨਾ ੧੫ ਪਰ 'ਪਟਾ ਜ਼ਮੀਨ ਕਰਤਾਰ ਪੁਰ' ਫਾਰਸੀ ਅਖਰਾਂ ਵਿਚ ਛਾਪਿਆ ਗਿਆ ਹੈ। ਇਸ ਪਟੇ ਦੇ ਆਰੰਭ ਵਿਚ ਸੰਪਾਦਕ ਜੀ ਵਲੋਂ ਇਹ ਅੱਖਰ ਛਪੇ ਹਨ:-

"ਯਿਹ ਅਸਲ ਪਟਾ ਗੁਰਦੁਆਰਾ ਕਰਤਾਰਪੁਰ ਜ਼ਿਲਾ ਜਾਲੰਧਰ ਮੇਂ ਮਹਫੂਜ਼ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕੀ ਏਕ ਕਲਮੀ ਜਿਲਦ ਮੇਂ ਚਸਪਾਂ ਹੈ, ਜਹਾਂਸੇ ਕਿ ਸਰਦਾਰ ਬਹਾਦਰ ਭਾਈ ਜੋਧ ਸਿੰਘ ਐਮ. ਏ. ਪ੍ਰਿੰਸੀਪਲ ਖਾਲਸਾ ਕਾਲਜ ਅੰਮ੍ਰਿਤਸਰ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕੇ ਮੁਤਅੱਲਕ ਅਪਨੀ ਤਹਕੀਕਾਤ ਕੇ ਦੌਰਾਨ ਮੇਂ ਮਾਹ ਅਗਸਤ ੧੯੪੬ ਈ: ਮੇਂ ਨਕਲ ਕੀਆ। ਜ਼ੈਲ ਮੇਂ ਕੀ ਜਾ ਰਹੀ ਨਕਲ ਬਿਤਾਰੀਖ਼ ੧੪ ਜੂਨ ੧੯੪੭ ਈ: ਉਨਕੀ ਨਕਲ ਸੇ ਲੀ ਗਈ ਥੀ।"

ਕਰਤਾਰ ਪੁਰ ਦੀ ਜ਼ਮੀਨ ਦਾ ਪਟਾ, ਜਦ ਪ੍ਰਿੰਸੀਪਲ ਸਾਹਿਬ ਜੀ ਨੇ ਅਗਸਤ ੧੯੪੬ ਵਿਚ ਦੇਖਿਆ ਤੇ ਨਕਲ ਕੀਤਾ ਸੀ ਤਾਂ ਇਨ੍ਹਾਂ ਅਖਰਾਂ ਦਾ ਲੇਖਕ ਬੀ ਪ੍ਰਿੰਸੀਪਲ ਸਾਹਿਬ ਦੇ ਨਾਲ ਸ੍ਰੀ ਕਰਤਾਰ ਪੁਰ ਮੌਜੂਦ ਸੀ। ਪਰ ਇਹ ਪਟਾ ਕਿਸੇ ਲਿਖਤੀ ਆਦਿ ਬੀੜ ਵਿਚ ਚਸਪਾਂ ਨਹੀਂ ਸੀ, ਸਗੋਂ ਸੋਢੀ ਸਾਹਿਬਾਨ ਦੀ ਜਾਇਦਾਦ ਦਾ ਜੋ ਮੈਨੇਜਰ ਕੋਰਟ ਆਫ ਵਾਰਡਜ਼ ਵਲੋਂ ਨਿਯਤ ਸੀ, ਉਸ ਦੇ ਪਾਸ ਸੇਫ (ਪੇਟੀ) ਵਿਚ ਹੋਰ ਜ਼ਰੂਰੀ ਕਾਗਜ਼ਾਤ ਵਾਲੇ ਬਸਤੇ ਵਿਚ ਸੁਰੱਖਯਤ ਰਖਿਆ ਹੋਯਾ ਸੀ ਤੇ ਉਥੋਂ ਲਿਆ ਕੇ ਉਸ ਨੇ ਸਾਨੂੰ ਦਿਖਾਯਾ ਸੀ। ਪਟਾ ਕਿਤੇ ਰੱਖਿਆ ਰਹੇ, ਸਾਨੂੰ ਇਸ ਨਾਲ ਕੋਈ ਸੰਬੰਧ ਨਹੀਂ, ਪਰ ਅੱਗੇ ਕਈ ਗ਼ਲਤ ਬਿਆਨੀਆਂ ਸ: ਬ: ਭਾਈ ਕਾਹਨ ਸਿੰਘ ਜੀ ਇਸ ਪਾਵਨ ਆਦਿ ਬੀੜ ਬਾਰੇ ਕਰ ਗਏ ਹਨ, ਜਿਨ੍ਹਾਂ ਵਿਚ ਇਕ ਐਸੀ ਬੀ ਸੀ ਜਿਥੇ ਉਨ੍ਹਾਂ ਲਿਖਿਆ ਸੀ ਕਿ ਆਦਿ ਬੀੜ ਵਿਚ ਕਰਤਾਰ ਪੁਰ ਦੀ ਜ਼ਮੀਨ ਦਾ ਪਟਾ ਯਾ ਵੇਰਵਾ ਆਦਿ ਬੀ ਹੈ ਜਿਸ ਵਿਚ ਉਨ੍ਹਾਂ ਨੇ ਘੁਮਾ, ਕਨਾਲ, ਮਰਲੇ ਬੀ ਦੱਸੇ ਸਨ ਕਿ ਲਿਖੇ ਹੋਏ ਹਨ। ਸ਼੍ਰੋ:ਗੁ:ਪ੍ਰ: ਕਮੇਟੀ ਦੇ ਧਾਰਮਕ ਸਲਾਹਕਾਰਾਂ ਦੀ ਸਬ ਕਮੇਟੀ ਨੇ ਜਦ ਇਸ ਪਾਵਨ ਬੀੜ ਦੇ ਦਰਸ਼ਨ ਕੀਤੇ ਤਾਂ ਆਪਣੀ ਰਪੋਟ ਵਿਚ ਭਾਈ ਕਾਨ੍ਹ ਸਿੰਘ ਜੀ ਦੀ ਇਸ ਗ਼ਲਤ ਬਿਆਨੀ ਦੀ ਬੀ ਤਰਦੀਦ ਕੀਤੀ ਕਿ ਕੋਈ ਐਸੀ ਚੀਜ਼ ਯਾ ਲੇਖ ਆਦਿ ਬੀੜ ਵਿਚ ਨਹੀਂ ਹੈ। ਪਰ ਸਿਖ ਹਿਸਟ੍ਰੀ ਸੁਸੈਟੀ ਦਾ ਇਹ ਨੋਟ ਭਾਈ ਕਾਨ੍ਹ ਸਿੰਘ ਜੀ ਦੀ ਗ਼ਲਤ ਬਿਆਨੀ ਦੀ ਰਾਹ ਜਾਂਦੇ ਪ੍ਰੋੜਤਾ ਕਰ ਜਾਂਦਾ ਹੈ ਤੇ ਧਾਰਮਕ ਸਲਾਹਕਾਰਾਂ ਦੀ ਤਰਦੀਦ ਨੂੰ ਰੱਦ ਜਾਂਦਾ ਹੈ। ਪਟੇ ਨਾਲ ਬੀ ਲਗੀ ਗੂੰਦ ਆਦਿ ਦਾ ਕੋਈ ਐਸਾ ਨਿਸ਼ਾਨ ਨਹੀਂ ਜਿਸ ਤੋਂ ਇਹ ਸਹੀ ਹੋ ਸਕੇ ਕਿ ਕਦੇ ਇਹ ਕਿਸੇ ਬੀੜ ਨਾਲ ਚਮੋੜਿਆ ਹੋਇਆ ਸੀ। ਇਉਂ ਸਿਖ ਹਿਸਟਰੀ ਸੁਸਾਇਟੀ ਦਾ ਇਹ ਲੇਖ ਬੀ ਪਵਿਤ੍ਰ ਆਦਿ ਬੀੜ ਦੀ ਇਤਿਹਾਸਿਕ ਅਹਿਮੀਅਤ ਨੂੰ ਸੱਟ ਮਾਰਨ ਵਾਲਾ ਹੈ।

੧੯੫੦ ਵਿਚ ਜਦ ਇਹ ਪੁਸਤਕ (ਮਾਖਜ਼ੇ ਤਾਰੀਖ਼ੇ ਸਿੱਖਾਂ) ਸਾਡੀ ਨਜ਼ਰੇ ਪਈ ਤਾਂ ਸਕੱਤ੍ਰ ਸਾਹਿਬ ਸਿਖ ਹਿਸਟਰੀ ਸੁਸਾਇਟੀ ਨੂੰ ਸੂਚਤ ਕੀਤਾ ਗਿਆ ਤੇ ਹਕੀਕਤ ਦੱਸਕੇ ਬਿਨੈ ਕੀਤੀ ਗਈ ਕਿ ਇਹ ਨੋਟ ਗ਼ਲਤ ਹੈ ਤੇ ਗ਼ਲਤਫਹਿਮੀ ਫੈਲਾਊ ਹੈ ਇਸ ਦੀ ਸੋਧ ਛੇਤੀ ਕਰ ਦਿਤੀ ਜਾਏ । ਪ੍ਰਿੰਸੀਪਲ ਜੋਧ ਸਿੰਘ ਜੀ ਨੂੰ ਜਦ ਪਤਾ ਲਗਾ ਤਾਂ ਉਨ੍ਹਾਂ ਨੇ ਬੀ ਇਸ ਨੋਟ ਦੀ ਸੁਧਾਈ ਦੀ ਸਕੱਤ੍ਰ ਸਾਹਿਬ ਸਿਖ ਹਿਸਟਰੀ ਸੁਸਾਇਟੀ ਨੂੰ ਪ੍ਰੇਰਨਾ ਕਰਦਿਆਂ ਲਿਖਿਆ ਕਿ ਆਪ ਦਾ ਉਕਤ ਬਿਆਨ ਬਿਲਕੁਲ ਗ਼ਲਤ ਹੈ; ਇਸ ਨੂੰ ਸੋਧ ਦਿਤਾ ਜਾਏ । ਪ੍ਰਿੰਸੀਪਲ ਸਾਹਿਬ ਜੀ ਦੀ ਚਿਠੀ ਵਿਚ ਇਹ ਅਖਰ ਸਨ:—

This Sanad was safe in the custoay of the manager of the Court of Wards, who showed it to me. The fact that it was found pasted on one of the pages of a Manuscript Volume of the Ad Sri Guru Granth Sahib is totally wrong. This correction may kindly be made. (Dated 6—6—1950.)

ਪਰ ਦੋ ਸਾਲ ਤੋਂ ਵਧੀਕ ਬੀਤ ਜਾਣ ਤੇ ਬੀ ਅਜੇ ਤਕ ਇਸ ਗ਼ਲਤੀ ਦੀ ਦੁਰੁਸਤੀ ਸਿਖ ਹਿਸਟਰੀ ਸੁਸੈਟੀ ਵਲੋਂ ਨਹੀਂ ਕੀਤੀ ਗਈ । ਨਾਂ ਤਾਂ ਸਿਖ ਹਿਸਟਰੀ ਸੁਸੈਟੀ ਦੇ ਤ੍ਰੈ ਮਾਸਕ 'ਇਤਿਹਾਸਕ ਪੱਤ੍ਰ' ਵਿਚ ਹੀ ਇਹ ਸੋਧ ਪ੍ਰਕਾਸ਼ਤ ਕੀਤੀ ਗਈ ਹੈ ਤੇ ਨਾਂ ਹੀ ਗ਼ਲਤੀ ਨਾਮੇ ਦੀ ਵੱਖਰੀ ਸਲਿਪ ਦੇ ਰੂਪ ਵਿਚ ਛਾਪ ਕੇ ਸੁਸਾਇਟੀ ਦੇ ਉਨ੍ਹਾਂ ਮੈਂਬਰਾਂ ਪਾਸ ਭੇਜੀ ਗਈ ਹੈ, ਜਿਨ੍ਹਾਂ ਨੇ ਸੁਸਾਇਟੀ ਤੋਂ ਉਕਤ ਪੁਸਤਕ ਖਰੀਦੀ ਹੈ, ਤੇ ਸਾਨੂੰ ਜਿਥੋਂ ਤਕ ਪਤਾ ਹੈ ਸੁਸਾਇਟੀ ਪਾਸ ਇਸ ਪੁਸਤਕ ਦੇ ਖ਼੍ਰੀਦਣ ਵਾਲੇ ਗ੍ਰਾਹਕਾਂ ਦਾ ਰੀਕਾਰਡ ਮੌਜੂਦ ਹੈ ।

ਜੋ ਲਿਟ੍ਰੇਚਰ ਸਿਖ ਹਿਸਟਰੀ ਸੁਸਾਇਟੀ ਵਲੋਂ ਨਿਕਲ ਰਿਹਾ ਹੈ ਉਸ ਵਿਚ ਐਸੇ ਇਸ਼ਾਰੇ ਕਿਨਾਏ ਇਸ ਪਾਵਨ ਬੀੜ ਨੂੰ ਰੱਦ ਕਰਨ ਦੇ ਨਿਕਲ ਰਹੇ ਹਨ ਤੇ ਇਹ ਵੇਖ ਕੇ ਦਿਲ ਨੂੰ ਦੁਖ ਹੁੰਦਾ ਹੈ ਕਿ ਸਿਖ ਹਿਸਟਰੀ ਸੁਸਾਇਟੀ ਦੇ ਨਾਮ ਥੱਲੇ ਇਕ ਜ਼ਹਿਰੀਲਾ ਬੀਜ ਬੀਜਿਆ ਜਾ ਰਿਹਾ ਹੈ। ਹੁਣ ਪਟਿਆਲਾ ਯੂਨੀਅਨ ਦੇ ਪੰਜਾਬੀ ਡੀਪਾਰਟਮੈਂਟ ਵਲੋਂ ਜੋ ਮਾਸਕ ਪੱਤ੍ਰ 'ਪੰਜਾਬੀ ਦੁਨੀਆਂ' ਨਿਕਲਦਾ ਹੈ, ਉਸ ਦੇ ਮਈ ੧੯੫੨ ਅੰਕ ਵਿਚ ਦੋ ਲੇਖ ਐਸੇ ਨਿਕਲੇ ਹਨ ਜੋ ਇਸੇ ਗ਼ਲਤ ਸੰਮਤ ੧੬੫੯ ਦਾ ਪ੍ਰਚਾਰ ਕਰ ਰਹੇ ਹਨ, ਉਨ੍ਹਾਂ ਵਿਚੋਂ ਇਕ ਲੇਖ ਇਸੇ ਸਿਖ ਹਿਸਟਰੀ ਸੁਸਾਇਟੀ ਦੇ ਸ੍ਰੀ ਰੀਸਰਚ ਸਕਾਲਰ ਜੀ ਦਾ ਹੈ। ਸਿਖ ਹਿਸਟਰੀ ਸੁਸਾਇਟੀ ਦੇ ਨਾਮ ਥੱਲੇ ਇਹ ਜੋ ਕੁਝ ਕੀਤਾ ਜਾ ਰਿਹਾ ਹੈ, ਸਿਖ ਹਿਸਟਰੀ ਸੁਸਾਇਟੀ ਦੇ ਸ਼ੁਭਚਿੰਤਕਾਂ ਨੂੰ ਡੂੰਘੀ ਸੋਚ ਨਾਲ ਸੋਚਣਾ ਚਾਹੀਏ ਕਿ ਇਹ ਹਿਸਟਰੀ ਸੁਸਾਇਟੀ ਦੇ ਨਾਮ ਉਤੇ ਨਿਰਪੱਖਤਾ ਦਾ ਵਿਸ਼ੇਸ਼ਣ ਨਹੀਂ ਜੜਨ ਦੇਵੇਗਾ।

---

# ੫. ਵਿਪਖੀਆਂ ਦੇ ਦੋ ਪੱਕੇ ਸਬੂਤ।

ਅਸੀਂ ਪਿੱਛੇ ਦੱਸ ਆਏ ਹਾਂ ਕਿ ਸਿਖ ਹਿਸਟਰੀ ਸੁਸਾਇਟੀ, ਵਲੋਂ ਪ੍ਰਕਾਸ਼ਤ ਹੋਏ ਇਤਿਹਾਸਿਕ ਪੱਤ੍ਰ ਸੰਚੀ ੨ ਅੰਕ ੧ ਦੇ ਪੰਨਾ (ਉਪਰਲਾ) ੧੨੯ ਪਰ, ਜੋ ਗੁਰ ਪ੍ਰਣਾਲੀ ਚਲ ਰਹੀ ਹੈ, ਉਸ ਵਿਚ ਆਈ ਇਕ ਸਤਰ "ਸੋਲਾਂ ਸੈ ਇਕਸਠ ਵਿਚ ਜਾਨ" ਜਿਸ ਵਿਚ ਆਦਿ ਬੀੜ ਦਾ ਰਚਨ ਦਾ ਸੰਮਤ ੧੬੬੧ ਦਿਤਾ ਗਿਆ ਹੈ, ਇਤਿਹਾਸਿਕ ਪੱਤ੍ਰ ਦੇ ਸੰਪਾਦਕ ਜੀ ਨੇ ਉਸ ਪਰ ਨਿਸ਼ਾਨ ਦੇਕੇ ਥੱਲੇ ਸੰਪਾਦਕੀ ਟੂਕ ਇਹ ਦਿਤੀ ਹੈ:–

> "ਅਨੇਕਾਂ ਪੱਕੇ ਇਤਿਹਾਸਕ ਸਬੂਤਾਂ ਦੇ ਆਧਾਰ ਪੁਰ, ਬੀੜ ਸੰਮਤ ੧੬੫੮ ਬਿ: ਵਿਚ ਸੰਪੂਰਨ ਹੋਈ ਸਹੀ ਹੁੰਦੀ ਹੈ।"

ਪਰ ਇਸ ਥਾਵੇਂ ਸੰਪਾਦਕ ਜੀ ਨੇ ਉਹ ਪੱਕੇ ਸਬੂਤ ਦੱਸੇ ਨਹੀਂ ਕਿ ਜਿਨ੍ਹਾਂ ਦੇ ਆਧਾਰ ਤੇ ਆਦਿ ਬੀੜ ੧੬੫੮ ਵਿਚ ਰਚੀ ਗਈ ਆਪ ਸਹੀ ਕਰ ਚੁਕੇ ਹਨ। ਆਪ ਦਾ ਇਕ ਲੇਖ ਮਾਸਕ ਪੱਤ੍ਰ 'ਪੰਜਾਬੀ ਦੁਨੀਆਂ ਪਟਿਆਲਾ' ਦੇ ਮਈ ੧੯੫੨ ਅੰਕ ਵਿਚ ਛਪਿਆ ਹੈ, ਇਸ ਵਿਚ ਬੀ ਉਹ ਪੱਕੇ ਸਬੂਤ ਦੱਸੇ ਨਹੀਂ ਪਰ ਇਤਨਾ ਦੱਸਿਆ ਹੈ:–

> "ਭਾਈ ਸਾਹਿਬ (ਗੁਰਦਾਸ) ਨੇ ਇਹ ਕਾਰਜ ਬਾਰਾਂ ਤੇਰਾਂ ਮਹੀਨੇ ਲਾਕੇ 'ਸੰਮਤ ੧੬੫੮ ਮਿਤੀ ਭਾਦੋਂ ਸੁਦੀ ਏਕਮ' ਨੂੰ ਸੰਪੂਰਨ ਕੀਤਾ ਤੇ ਉਸੇ ਦਿਨ ਸਤਿਗੁਰੂ ਅਰਜਨ ਜੀ ਨੇ ਇਹ ਮਿਤੀ ਅਪਣੇ ਕਰ ਕਮਲਾਂ ਨਾਲ, ਤਿਆਰ ਹੋਈ ਮਿਸਲ ਦੇ ਅੰਤ ਪਰ ਅੰਕਤ ਕਰਕੇ ਗੁਰਬਾਣੀ ਤੇ 'ਮੁੰਦਾਵਣੀ' ਦੀ ਮੁਹਰ ਲਾ ਦਿਤੀ ਤਾਂ ਜੋ ਇਸ ਨਿਰੰਕਾਰੀ ਬਾਣੀ ਵਿਚ ਕੋਈ

ਅਣਮੇਲ ਮਿਲਾਵਟ ਨਾਂ ਕੀਤੀ ਜਾ ਸਕੇ।"

[ਪੰਜਾਬੀ ਦੁਨੀਆ ੩-੩ ਪੰਨਾ ੨੪

ਇਸ ਕਥਨ ਵਿਚ ਸ੍ਰੀ ਲੇਖਕ ਜੀ ਜੋ ਗਲਾਂ ਦੱਸ ਗਏ ਹਨ ਉਨ੍ਹਾਂ ਵਿਚੋਂ ਤ੍ਰੈ ਮੁਖ ਹਨ:-

੧. ਆਦਿ ਬੀੜ ੧੬੫੮ ਭਾਦੋਂ ਸੁਦੀ ਏਕਮ ਨੂੰ ਸੰਪੂਰਨ ਹੋਈ।

੨. ਇਹ ਤ੍ਰੀਕ (ਮਿਸਲ) ਬੀੜ ਦੇ ਅੰਤ ਗੁਰੂ ਅਰਜਨ ਦੇਵ ਜੀ ਨੇ ਆਪਣੇ ਕਰ ਕਮਲਾਂ ਨਾਲ ਲਿਖੀ।

੩. ਗੁਰਬਾਣੀ ਦੇ ਅੰਤ ਮੁੰਦਾਵਣੀ ਦੀ ਮੁਹਰ ਲਾ ਦਿਤੀ।

ਇਹ ਬਿਆਨ ਆਪ ਕਿਸ ਇਤਿਹਾਸਿਕ ਪੱਕੇ ਸਬੂਤ ਹੇਠ ਦੇ ਰਹੇ ਹਨ, ਇਸ ਲੇਖ ਵਿਚ ਇਹ ਨਹੀਂ ਦੱਸਿਆ ਗਿਆ, ਪਰ ਆਪ ਨੇ ਜਾਣਕੇ ਹੀ ਐਸਾ ਕੁਝ ਲਿਖਿਆ ਹੈ ਜੋ ਕਰਤਾਰ ਪੁਰ ਵਾਲੀ ਆਦਿ ਬੀੜ ਨਾਲ ਕਿਤੇ ਮੇਲ ਨਾ ਖਾ ਜਾਏ।

੧. ਕਰਤਾਰ ਪੁਰ ਵਿਚ ਬਿਰਾਜਮਾਨ ਆਦਿ ਬੀੜ ਪਰ ਸੰਮਤ '੧੬੬੧' ਹੈ ਤੇ ਤਿਥ ਹੈ 'ਭਾਦੋਂ ਵਦੀ ਏਕਮ' ਪਰ ਇਥੇ '੧੬੫੮ ਭਾਦੋਂ ਸੁਦੀ ਏਕਮ' ਦੱਸਿਆ ਹੈ ਫਰਕ ਪਾਉਣ ਲਈ।

੨. ਕਰਤਾਰ ਪੁਰ ਵਾਲੀ ਆਦਿ ਬੀੜ ਵਿਚ ਤਤਕਰੇ ਦੇ ਸ਼ੁਰੂ ਵਿਚ ਸੰਮਤ ਦਿਤਾ ਹੈ ਤੇ ਉਹ ਭਾਈ ਗੁਰਦਾਸ ਜੀ ਦੀ ਕਲਮ ਦਾ ਲਿਖਿਆ ਹੈ, ਸਤਿਗੁਰੂ ਜੀ ਦੀ ਹਥ ਲਿਖਤ ਵਿਚ ਨਹੀਂ; ਤੇ ਜਿੰਨੀਆਂ ਪੁਰਾਤਨ ਬੀੜਾਂ ਦੇਖਣ ਵਿਚ ਆਈਆਂ ਹਨ ਸਭ ਦੇ ਤਤਕਰੇ ਦੇ ਆਦਿ ਵਿਚ ਹੀ ਸੰਮਤ ਮਿਲਦਾ ਹੈ। ਭਾਈ ਬੰਨੋ ਸਾਹਿਬ ਜੀ ਦੀ ਬੀੜ, ਜਿਸ ਨੂੰ ਆਦਿ ਬੀੜ ਤੋਂ ਪਹਿਲਾ ਉਤਾਰਾ ਇਨ੍ਹਾਂ ਸਜਣਾਂ ਨੇ ਬੀ ਮੰਨਿਆ ਹੈ, ਉਸ ਦਾ ਸੰਮਤ ਬੀ ਤਤਕਰੇ ਦੇ ਆਦਿ ਵਿਚ ਹੈ, ਬੀੜ ਦੇ ਯਾ ਕਿਸੇ ਮਿਸਲ ਦੇ ਅੰਤ ਵਿਚ ਨਹੀਂ। ਇਹ ਇਕ ਨਵੀਂ ਨਿਸ਼ਾਨੀ ਘੜੀ ਗਈ ਹੈ ਤਾਂ ਜੋ

ਕਰਤਾਰ ਪੁਰ ਦੀ ਬੀੜ ਤੋਂ ਇਨ੍ਹਾਂ ਦੀ ਮਿਥੀ ਆਦਿ ਬੀੜ ਨੂੰ ਵੱਖਰਾ ਰੂਪ ਦੇਈ ਜਾਏ।

੩. ਮੁੰਦਾਵਣੀ ਤੇ ਸ਼ਲੋਕ ਤੋਂ ਪਿਛੋਂ ਕਰਤਾਰ ਪੁਰ ਵਾਲੀ ਬੀੜ ਵਿਚ ਚੂੰਕਿ ਉਸੇ ਹਥ ਦੀ ਲਿਖੀ ਰਾਗਮਾਲਾ ਮੌਜੂਦ ਹੈ ਤੇ ਉਸ ਦੀ ਲਿਖਤ ਪੁਰਾਤਨ ਹੈ ਤੇ ਪਹਿਲੀ ਬਾਣੀ ਨਾਲ ਦੀ ਹੀ ਸਹੀ ਹੋ ਚੁਕੀ ਹੈ, ਇਸ ਲਈ ਉਹ ਬੀੜ ਤਾਂ ਮੁੰਦਾਵਣੀ ਪਰ ਮੁਹਰ ਛਾਪ ਵਾਲੀ ਸਿੱਧ ਨਹੀਂ ਹੁੰਦੀ,ਇਸ ਲਈ ਇਹ ਸਾਜਨਾ ਸਾਜੀ ਗਈ ਹੈ ਕਿ ੧੬੫੯ ਵਾਲੀ ਬੀੜ ਵਿਚ ਮੁੰਦਾਵਣੀ ਤੇ ਮੋਹਰ ਛਾਪ ਸੀ।

ਏਹ ਮੁਆਮਲੇ ਐਸੇ ਹਨ ਜਿਨ੍ਹਾਂ ਤੇ ਹੋਰ ਵਧੇਰੇ ਲਿਖਣ ਦੀ ਇਸ ਵੇਲੇ ਲੋੜ ਨਹੀਂ ਜਾਪਦੀ, ਅਸਲੀਅਤ ਇਨ੍ਹਾਂ ਦੀ ਪਾਠਕਾਂ ਤੋਂ ਗੁੱਝੀ ਨਹੀਂ।

ਸਿਖ ਹਿਸਟਰੀ ਸੁਸਾਇਟੀ ਦੇ ਸ਼੍ਰੀ ਰੀਸਰਚ ਸਕਾਲਰ ਜੀ ਤੋਂ ਛੁਟ ਦੂਜੇ ਲੇਖਕ ਗਿਆਨੀ ਗੁਰਦਿਤ ਸਿੰਘ ਜੀ ਐਡੀਟਰ ਰੋਜ਼ਾਨਾ "ਪ੍ਰਕਾਸ਼" ਪਟਿਆਲਾ ਹਨ। ਆਪ "ਪ੍ਰਕਾਸ਼" ਦੇ 'ਮਹਾਰਾਜਾ ਰਣਜੀਤ ਸਿੰਘ ਅੰਕ' (੩੦-੬-੫੨) ਦੇ ਪਰਚੇ ਵਿਚ ਇਕ ਲੇਖ "ਆਦਿ ਬੀੜ ਦਾ ਰਚਨ-ਕਾਲ" ਦਿੰਦੇ ਹਨ। ਇਸ ਲੇਖ ਵਿਚ ਆਪ ਨੇ ੧੬੫੯ ਸੰਮਤ ਦੀ ਪ੍ਰੋੜ੍ਹਤਾ ਵਿਚ ਦੋ ਉਗਾਹੀਆਂ ਦਿਤੀਆਂ ਹਨ: ਇਕ ਤਾਂ ਕੇਸਰ ਸਿੰਘ ਛਿਬਰ ਦਾ ਦਿਤਾ ਹੋਇਆ ਸੰਮਤ ਹੀ ਹੈ ਤੇ ਦੂਸਰੇ ਭਾਈ ਬੰਨੋ ਸਾਹਿਬ ਜੀ ਦੀ ਬੀੜ ਦੇ ਆਦਿ ਵਿਚ ਆਇਆ ਸੰਦਿਗਧ ਸੰਮਤ।

ਕੇਸਰ ਸਿੰਘ ਛਿਬਰ ਦੇ ਸੰਮਤਾਂ ਬਾਰੇ ਤੇ ਉਸ ਦੀ ਰਚਨਾ ਵਿਚ ਇਤਿਹਾਸਿਕ ਸਤਜਤਾ ਦੀ ਘਾਟ ਬਾਰੇ ਅਸੀਂ ਕਾਫੀ ਰੋਸ਼ਨੀ ਪਾ ਆਏ ਹਾਂ, ਸਾਡਾ ਖਿਆਲ ਹੈ ਕਿ ਇਸ ਸੰਬੰਧ ਵਿਚ ਹਾਲ ਦੀ ਘੜੀ ਹੋਰ ਲਿਖਣ ਦੀ ਲੋੜ ਨਹੀਂ, ਅਸਲੀਅਤ ਕਾਫੀ ਰੋਸ਼ਨ ਹੋ ਚੁਕੀ ਹੈ; ਆਸ ਹੈ ਸਾਡੇ ਇਹ ਖੋਜੀ ਸਜਣ ਹੁਣ ਛਿਬਰ ਜੀ ਦੇ ਸੰਮਤ ਦਾ ਆਸਰਾ ਲੈਣਾ ਛਡ ਦੇਣਗੇ, ਕਿਉਂਕਿ ਇਹ ਉਨ੍ਹਾਂ

ਦਾ ਪੱਕਾ ਸਬੂਤ ਬਿਲਕੁਲ ਕੱਚਾ ਸਾਬਤ ਹੁੰਦਾ ਹੈ। ਇਹ ਭੀ ਆਸ ਹੈ ਕਿ ਉਨ੍ਹਾਂ ਨੂੰ ਸਪਸ਼ਟ ਹੋ ਗਿਆ ਹੋਵੇਗਾ ਕਿ ਛਿਬਰ ਦੇ ਦਿਤੇ ਸੰਮਤਾਂ ਤੇ ਲਿਖਤਾਂ ਦੇ ਅਪਨਾਉਣ ਨਾਲ ਸਿਖ ਇਤਿਹਾਸ ਦੀ ਜੋ ਕਾਇਆਂ ਪਲਟ ਹੁੰਦੀ ਹੈ ਉਸ ਨੂੰ ਪੰਥ ਸ੍ਵੀਕਾਰਨ ਨਹੀਂ ਲਗਾ। ਬਾਕੀ ਰਿਹਾ ਭਾਈ ਬੰਨੋ ਸਾਹਿਬ ਜੀ ਦੀ ਬੀੜ ਦਾ ਸੰਦਿਗਧ ਸੰਮਤ; ਗਜ਼ਾਨੀ ਗੁਰਦਿਤ ਸਿੰਘ ਜੀ ਨੇ ਇਸ ਸੰਬੰਧ ਵਿਚ ਲਿਖਿਆ ਹੈ:—

"ਮਾਂਗਟਾਂ ਵਾਲੀ,—ਭਾਈ ਬੰਨੋ ਜੀ ਦੀ ਬੀੜ—ਦੇ ਤਤਕਰੇ ਦੇ ਆਰੰਭ ਵਿਚ ਬੀੜ ਲਿਖੇ ਜਾਣ ਦਾ ਸੰਮਤ ਜੋ ਸਾਫ ਤੌਰ ਤੇ ਪੜ੍ਹਿਆ ਜਾਂਦਾ ਹੈ ਉਹ ੧੬੫੯ ਹੈ। ਇਨ੍ਹਾਂ ਅੰਕਾਂ ਵਿਚ ਪਾਂਜਾ ਅੰਕ ਸਾਫ ਨਹੀਂ। ਅਸਲ ਵਿਚ ਲਿਖਾਰੀ ਤੋਂ ਸੰਮਤ ਲਿਖਣ ਲਗਿਆਂ ਪਾਂਜਾ ਰਹਿ ਗਿਆ ਸੀ ਅਤੇ ਅਖੀਰਲਾ '੯' ਨੌ ਅੰਕ ਪਹਿਲਾਂ ਹੀ ਲਿਖਿਆ ਗਿਆ ਸੀ, ਇਹ ਗਲਤੀ ਪੜ੍ਹਨ ਤੋਂ ਜਦ ਮਲੂਮ ਹੋਈ ਤਾਂ ਉਸ ਨੇ ਸਾਰੇ ਅੰਕ ਕਟਣ ਨਾਲੋਂ ਪਹਿਲੇ 'ਨੌਂ' ਅੰਕ ਦਾ ਪਾਂਜਾ ਬਣਾ ਦਿਤਾ ਤੇ ਪਿਛੇ ਕਰਕੇ 'ਨੌਂ' (੯) ਅੰਕ ਹੋਰ ਲਿਖ ਦਿਤਾ। ਭਾਵੇਂ ਹੁਣ ਉਹ ਨੌ ਅੰਕ ਪੰਜ ਅੰਕ ਦੇ ਹੇਠਾਂ ਆ ਗਿਆ ਹੈ, ਪਰ ਆਤਸ਼ੀ ਸ਼ੀਸ਼ੇ ਨਾਲ ਦੇਖਣ ਤੋਂ ਉਹ ਨੌਂ ਅੰਕ ਸਾਫ ਪੜ੍ਹਿਆ ਜਾਂਦਾ ਹੈ।"

ਗਿਆਨੀ ਜੀ ਦੇ ਇਸ ਲੇਖ ਨਾਲ ਸਾਡੀ ਸੰਮਤੀ ਨਹੀਂ। ਜੋ ਕੁਝ ਅਸਾਂ ਸਹੀ ਕੀਤਾ ਹੈ ਉਹ ਇਹ ਹੈ ਕਿ ਜੋ ਬੀੜ ਇਸ ਵੇਲੇ ਮਾਂਗਟਾਂ ਵਾਲੀ ਕਰਕੇ ਭਾਈ ਬੰਨੋ ਸਾਹਿਬ ਜੀ ਦੇ ਖਾਨਦਾਨ ਪਾਸ ਮੌਜੂਦ ਹੈ, ਜਿਸ ਦਾ ਕਿ ਜ਼ਿਕਰ ਉਪਰ ਕੀਤਾ ਗਿਆ ਹੈ, ਉਹ ੧੬੫੯ ਵਿਚ ਨਹੀਂ ਪਰ ਹਕੀਕਤ ਵਿਚ ੧੬੯੯ ਵਿਚ ਲਿਖ ਕੇ ਸਮਾਪਤ ਹੋਈ ਹੈ, ਤੇ ਉਹ ਇਸ ਤੋਂ ਪਹਿਲੋਂ ਦੀ ਉੱਕਾ ਹੀ ਨਹੀਂ ਹੈ।

ਭਾਈ ਬੰਨੋ ਜੀ ਦੀ ਬੀੜ ਦੀ ਕਥਾ ਇਹ ਹੈ ਕਿ ਜਦ ਆਦਿ ਬੀੜ ਸਮਾਪਤ ਹੋਈ ਤਾਂ ਭਾਈ ਬੰਨੋ ਜੀ ਮਾਂਗਟਾਂ ਤੋਂ ਸ੍ਰੀ ਅੰਮ੍ਰਿਤਸਰ ਆਏ। ਆਦਿ ਬੀੜ ਦੀ ਮੰਗ ਕੀਤੀ ਆਪਣੇ ਨਗਰ ਸੰਗਤਾਂ ਨੂੰ ਦਰਸ਼ਨ ਕਰਾਉਣ ਹਿਤ, ਪਰ ਸਤਿਗੁਰਾਂ ਨੇ ਕਿਹਾ ਕਿ ਅਜੇ ਨਹੀਂ, ਕਿਉਂਕਿ ਅਜੇ ਇਸ ਦਾ ਦੂਜਾ ਉਤਾਰਾ ਨਹੀਂ ਹੋਇਆ। ਪਰ ਇਸੇ ਦੌਰਾਨ ਵਿਚ ਫੈਸਲਾ ਹੋ ਗਿਆ ਕਿ ਇਸ ਆਦਿ ਬੀੜ ਦੀ ਜਿਲਦ ਲਾਹੌਰੋਂ ਕਰਵਾਈ ਜਾਵੇ। ਭਾਈ ਬੰਨੋ ਜੀ ਨੇ ਇਹ ਬੀ ਪ੍ਰਵਾਨਗੀ ਲੈ ਲਈ ਕਿ ਬੀੜਦੇ ਦਰਸ਼ਨ ਮਾਂਗਟ ਦੀ ਸਿਕਦੀ ਸੰਗਤ ਨੂੰਬੀ ਇਸੇ ਅਵਸਰ ਤੇ ਲਿਜਾਕੇ ਕਰਵਾ ਦਿਤੇ ਜਾਣ। ਸਤਿਗੁਰਾਂ ਨੇ ਆਗਜਾ ਦੇ ਦਿਤੀ-ਪਰ ਇਸ ਸ਼ਰਤ ਤੇ ਕਿ ਇਕ ਰਾਤ ਤੋਂ ਵਧੀਕ ਬੀੜ ਮਾਂਗਟ ਨਾ ਰਹੇ। ਭਾਵ ਇਹ ਸੀ ਕਿ ਬੀੜ ਛੇਤੀ ਵਾਪਸ ਆਵੇ। ਪਰ ਭਾਈ ਬੰਨੋ ਜੀ ਨੇ ਰਸਤੇ ਵਿਚ ਹੀ ਨੇੜੇ ਨੇੜੇ ਮੁਕਾਮ ਕਰਕੇ ਬਹੁਤ ਸਾਰੇ ਲਿਖਾਰੀ ਲਾ ਕੇ ਖੁੱਲ੍ਹੀਆਂ ਸੰਚੀਆਂ ਵੰਡ ਦਿਤੀਆਂ ਤੇ ਬੀੜ ਦੀ ਨਕਲ ਕਾਹਲੀ ਕਾਹਲੀ ਕਰਾਉਣੀ ਆਰੰਭ ਦਿਤੀ, ਜਿਲਦ ਅਜੇ ਬੱਧੀ ਨਹੀਂ ਸੀ, ਇਸ ਲਈ ਖੁਲ੍ਹੀਆਂ ਸੰਚੀਆਂ ਬਹੁਤੇ ਲਿਖਾਰੀਆਂ ਵਿਚ ਵੰਡੀਆਂ ਜਾਕੇ ਸਮੱਗ੍ਰ ਉਤਾਰਾ ਛੇਤੀ ਹੋ ਜਾਣਾ ਸੌਖਾ ਤੇ ਸੰਭਵ ਸੀ, ਸੋ ਉਹ ਕਾਮਯਾਬ ਹੋ ਗਏ ਕਿ ਜਿਲਦ ਬੰਨ੍ਹਣ ਵੇਲੇ ਤਕ ਉਨ੍ਹਾਂ ਦਾ ਉਤਾਰਾ ਮੁਕੰਮਲ ਹੋ ਗਿਆ।

ਆਦਿ ਬੀੜ ਤੋਂ ਜੋ ਰਸਤੇ ਵਿਚ ਕਾਹਲੀ ਵਿਚ ਕਈ ਲਿਖਾਰੀ ਲਾ ਕੇ ਭਾਈ ਬੰਨੋ ਸਾਹਿਬ ਨੇ ਉਤਾਰਾ ਕਰਵਾਇਆ, ਉਹ ਕਾਹਲੀ ਵਿਚ ਕੀਤਾ ਉਤਾਰਾ ਹੋ ਸਕਦਾ ਹੈ, ਜੋ ਇਹ ਨਹੀਂ ਹੈ। ਸਾਡੇ ਆਮ ਵਰਤਣ ਵਿਚ ਇਹ ਗਲ ਆਉਂਦੀ ਹੈ ਕਿ ਜਦੋਂ ਸਾਨੂੰ ਕਿਸੇ ਥਾਂ ਤੋਂ ਕਾਹਲੀ ਵਿਚ ਕੋਈ ਸ਼ੈ ਨਕਲ ਕਰਨੀ ਪੈਂਦੀ ਹੈ ਤਾਂ ਜਿਸ ਕਿਸਮ ਦਾ ਬੀ ਕੋਈ ਕਾਗਜ਼, ਸਿਆਹੀ, ਕਾਹਲੀ ਵਿਚ ਹੱਥ ਲਗੇ ਲੈਕੇ ਕਾਹਲੀ ਕਾਹਲੀ ਧੂਹ ਘਸੀਟ ਕਰ ਲਈਦੀ ਹੈ ਤੇ ਮਗਰੋਂ ਜਦੋਂ ਆਰਾਮ ਨਾਲ ਆਪਣੇ ਟਿਕਾਣੇ ਸਮਾਂ ਮਿਲੇ ਤਾਂ ਉਸੇ ਸ਼ੈ ਨੂੰ ਸੁਧਾਰਕੇ

ਚੰਗੇਰੇ ਕਾਗਜ਼ ਤੇ ਲਿਖ ਕੇ ਰੱਖੀਦਾ ਹੈ ਕਿ ਮੁੱਦਤਾਂ ਤਕ ਯਾਦਗਾਰੀ ਕੰਮ ਦੇ ਸਕੇ। ਕਾਹਲੀ ਦੇ ਉਤਾਰਿਆਂ ਨਾਲ ਲਿਖੇ ਪੜ੍ਹੇ ਸਜਣ ਇਹੋ ਸਲੂਕ ਕਰਦੇ ਹਨ ਤੇ ਵਰਤੋਂ ਵਿਚ ਇਹ ਗਲ ਆਮ ਆਉਂਦੀ ਹੈ। ਏਸੇ ਤਰ੍ਹਾਂ ਇਹ ਹੋਇਆ ਹੈ ਕਿ ਆਦਿ ਬੀੜ ਤੋਂ ਜੋ ਕਾਹਲੀ ਵਿਚ ਉਤਾਰਾ ਕੀਤਾ ਗਿਆ ਸੀ ਉਹ ਕਈ ਪ੍ਰਕਾਰ ਦੇ ਕਾਗਜ਼ਾਂ ਪਰ ਤੇ ਕਈ ਪ੍ਰਕਾਰ ਦੀਆਂ ਲਿਖਤਾਂ ਵਿਚ ਸੀ, ਜਿਸ ਨੂੰ ਭਾਈ ਬੰਨੋ ਸਾਹਿਬ ਨੇ ਆਪਣੀ ਸੰਤਾਨ ਪਾਸ ਰਹਿੰਦੀ ਦੁਨੀਆਂ ਤੋੜੀ ਰਖਣ ਲਈ ਯੋਗ ਨਹੀਂ ਪ੍ਰਤੀਤ ਕੀਤਾ, ਸਗੋਂ ਆਪਣੇ ਟਿਕਾਣੇ ਸੁਖ ਪੂਰਬਕ ਅਵਸਰ ਪਾ ਕੇ ਬੜੇ ਸ਼ੌਕ ਤੇ ਮਿਹਨਤ ਨਾਲ ਸੋਹਣੇ ਕਾਗਜ਼ਾਂ ਪਰ ਸੁੰਦਰ ਲਿਖਤ ਦਾ ਪ੍ਰਬੰਧਕੀਤਾ ਤੇ ਬੀੜ ਸਹਿਜ ਭਾ ਨਾਲ ਘਰ ਤਿਆਰ ਕੀਤੀ ਕਰਵਾਈ, ਜੋ ਸਹੀ ਹੁੰਦਾ ਹੈ ਕਿ ੧੬੯੯ ਵਿਚ ਸਮਾਪਤ ਹੋਈ। ਭਾਈ ਬੰਨੋ ਸਾਹਿਬ ਵਾਲੀ ਮੌਜੂਦਾ ਇਹ ਬੀੜ ਦੱਸਦੀ ਹੈ ਕਿ ਇਹ ਕਾਹਲੀ ਵਿਚ ਨਹੀਂ ਲਿਖੀ ਗਈ, ਇਹ ਬੜੇ ਆਰਾਮ ਨਾਲ ਤੇ ਸਹਿਜ ਭਾ ਨਾਲ ਖ਼ੂਬਸੂਰਤ ਹਥ ਲਿਖਤ ਵਿਚ ਲਿਖੀ ਗਈ ਹੈ ਤੇ ਇਸ ਵਿਚ ਬਹੁਤੇ ਹਥਾਂ ਦੀ ਲਿਖਤ ਨਹੀਂ, ਲਿਖਾਰੀ ਦੋ ਤ੍ਰੈ ਤੋਂ ਵਧੀਕ ਸਹੀ ਨਹੀਂ ਹੁੰਦੇ, ਕੀ ਜਾਣੀਏ ਭਾਈ ਬੰਨੋ ਸਾਹਿਬ ਨੇ ਆਪ ਤੇ ਆਪ ਦੇ ਪਰਿਵਾਰ ਦੇ ਹੋਰ ਇਕ ਦੋ ਸਜਣਾ ਨੇ ਹੀ ਸਮਗ੍ਰ ਬੀੜ ਲਿਖਣ ਦੀ ਹਿੰਮਤ ਕੀਤੀ ਹੋਵੇ। ਆਪਣੇ ਇਸ ਬਿਆਨ ਦੀ ਪ੍ਰੋੜਤਾ ਵਿਚ ਅਸੀਂ ਹੇਠ ਲਿਖੀਆਂ ਕੁਝਕੁ ਗਲਾਂ ਪੇਸ਼ ਕਰ ਸਕਦੇ ਹਾਂ।

੧. ਆਦਿ ਬੀੜ ਵਿਚ ਬਾਣੀਆਂ ਦੇ ਅਖੀਰ ਜੁਮਲੇ ਨਹੀਂ ਹਨ। ਜੁਮਲੇ ਦਾ ਮਤਲਬ ਹੈ ਮੀਜ਼ਾਨ, ਟੋਟਲ, ਸ਼ਬਦਾਂ ਦੀ ਗਿਣਤੀ ਦੇ ਜੋੜ। ਪਰ ਭਾਈ ਬੰਨੋ ਸਾਹਿਬ ਜੀ ਦੀ ਇਸ ੧੬੯੯ ਵਿਚ ਸਮਾਪਤ ਹੋਈ ਬੀੜ ਵਿਚ ਹਰ ਰਾਗ ਵਿਚ ਗੁਰ ਸ਼੍ਰੇਣੀ ਦੀ ਬਾਣੀ ਦੇ ਅਖੀਰ ਤੇ ਰਾਗਾਂ ਦੇ ਅੰਤ ਜੁਮਲੇ ਦਿਤੇ ਗਏ ਹਨ, ਜੋ ਕੰਮ ਕਿ ਸਹਿਜ ਭਾ ਨਾਲ ਗਿਣਤੀ ਤੇ ਤਸੱਲੀ ਕਰਕੇ ਲਿਖਣ ਦਾ ਹੈ, ਕਾਹਲੀ ਦਾ ਨਹੀਂ। ਭਾਈ ਬੰਨੋ ਸਾਹਿਬ ਖਾਸ ਸਾਹਿਤਕ ਰੁਚੀ ਵਾਲੇ ਵਿਦਵਾਨ

ਸਜਣ ਸਨ, ਜਿਨ੍ਹਾਂ ਨੇ ਆਪਣੇ ਸੁਖ ਪੂਰਬਕ ਸਮੇਂ, ਜਦ ਕਿ ਇਸ ਬੀੜ ਦੀ ਲਿਖਤ ਆਪ ਕੀਤੀ ਜਾਂ ਕਰਾਈ, ਬੜੀ ਗਹੁ ਨਾਲ ਸ਼ਬਦਾਂ ਦੀ ਗੇਣਤੀ ਕਰ ਕਰਕੇ ਸੋਧ ਕੇ ਇਹ ਜੁਮਲੇ ਦਿਤੇ। ਇਹ ਜੁਮਲੇ ਇਸ ਬੀੜ ਦੀ ਲਿਖਤ ਹੋਣ ਵੇਲੇ ਹੀ ਨਾਲੋ ਨਾਲ ਲਿਖੇ ਗਏ ਸਹੀ ਹੁੰਦੇ ਹਨ ਜੋ ਸਪਸ਼ਟ ਤੌਰ ਤੇ ਸਹੀ ਕਰਦੇ ਹਨ ਕਿ ਇਹ ਬੀੜ ਆਦਿ ਬੀੜ ਦੇ ਰਚਣ ਵਾਲੇ ਦਿਨਾਂ ਵਿਚ ਕਾਹਲੀ ਨਾਲ ਨਹੀਂ ਪਰ ਸਹਿਜ ਭਾ ਨਾਲ ਮਗਰੋਂ ਲਿਖੀ ਗਈ ਹੈ ਤੇ ੧੬੯੯ ਵਿਚ ਹੀ ਸਮਾਪਤ ਹੋਈ ਹੈ।

੨. ਇਤਿਹਾਸ ਦੱਸਦੇ ਹਨ ਕਿ ਜਿਸ ਵੇਲੇ ਭਾਈ ਬੰਨੋ ਸਾਹਿਬ ਜਿਲਦ ਬੰਨ੍ਹਵਾ ਕੇ ਅੰਮ੍ਰਿਤਸਰ ਗੁਰੂ ਹਜ਼ੂਰ ਦੋਨੋ ਬੀੜਾਂ (ਆਦਿ ਬੀੜ ਤੇ ਆਪਣੀ ਨਕਲ ਕਰਾਈ ਬੀੜ) ਲਿਆਏ ਹਨ, ਓਸ ਵੇਲੇ ਸਤਿਗੁਰੂ ਜੀ ਨੇ ਭਾਈ ਬੰਨੋ ਸਾਹਿਬ ਦੀ ਬੀੜ ਤੇ ਬੀ ਦਸਖਤ ਕੀਤੇ ਸਨ। ਭਾਈ ਬੰਨੋ ਜੀ ਦੀ ਇਸ (੧੬੯੯ ਵਾਲੀ) ਬੀੜ ਪਰ ਬੀ ਦਸਖਤ ਮੌਜੂਦ ਹਨ। ਫਿਰ ਸੰਸਾ ਹੋ ਸਕਦਾ ਹੈ ਕਿ ੧੬੯੯ ਵਿਚ ਪੰਚਮ ਪਾਤਸ਼ਾਹ ਜੀ ਨੇ ਕਿਵੇਂ ਦਸਖਤ ਕੀਤੇ; ਜਦ ਕਿ ੧੬੬੩ ਵਿਚ ਤਾਂ ਆਪ ਜੋਤੀ ਜੋਤ ਸਮਾ ਚੁਕੇ ਸਨ? ਇਸ ਸੰਸੇ ਦਾ ਉਤਰ ਸਾਨੂੰ ਮਿਲ ਜਾਂਦਾ ਹੈ ਜੇ ਅਸੀਂ ਭਾਈ ਬੰਨੋ ਸਾਹਿਬ ਜੀ ਦੀ ਬੀੜ ਵਿਚ ਆਏ ਦਸਖਤਾਂ ਵਾਲੇ ਪੱਤ੍ਰੇ ਨੂੰ ਜ਼ਰਾ ਗਹੁ ਨਾਲ ਵੇਖੀਏ। ਇਕ ਤਾਂ ਇਹ ਪੱਤ੍ਰਾ ਬੜਾ ਖੂਬਸੂਰਤ ਰੰਗੋ ਰੰਗੀ ਵੇਲ ਬੂਟੇ ਚਿਤ੍ਰ ਕੇ ਸਜਾਇਆ ਹੋਇਆ ਹੈ, ਜੋ ਬੀ ਕੰਮ ਕਾਹਲ ਦਾ ਨਹੀਂ ਤੇ ਸਹਿਜ ਭਾ ਦਾ ਹੈ; ਦੂਜੇ—ਵਿਚਕਾਰ ਚੋਰੋਰ ਜਗਾ ਵੇਲ ਬੂਟੇ ਤੋਂ ਮੁਕਤ ਹੈ, ਜਿਥੇਕਿ ਦਸਖਤ ਹੋਏ ਹਨ। ਤੇ ਜੇ ਪਤ੍ਰੇ ਨੂੰ ਇਸ ਟਿਕਾਣਿਓਂ ਗਹੁ ਨਾਲ ਦੇਖੀਏ ਤਾਂ ਇਹ ਚੌਕੋਰ ਹਿੱਸਾ ਇਕਹਿਰਾ ਕਾਗਜ਼ ਨਹੀਂ ਪਰ ਦੂਹਰਾ ਕਾਗਜ਼ ਸਪਸਟ ਦਿੱਸ ਪੈਂਦਾ ਹੈ। ਜੋ ਦੱਸਦਾ ਹੈ ਕਿ ਜੋ ਪਹਿਲੀ ਕਾਹਲੀ ਦੀ ਲਿਖੀ ਬੀੜ ਵਿਚ ਦਸਤਖਤਾਂ ਵਾਲਾ ਪੱਤ੍ਰਾ ਸੀ ਉਸ ਵਿਚੋਂ ਇਹ ਦਸਖਤ ਚੌਕੋਰ ਟੁਕੜਾ ਕੱਟ ਕੇ ਇਸ ਵੇਲ ਬੂਟੇ ਨਾਲ ਸਜਾਏ ਪੱਤ੍ਰੇ ਦੇ

ਵਿਚਕਾਰ ਬੜੀ ਸਫਾਈ ਤੇ ਖੂਬਸੂਰਤੀ ਨਾਲ ਚਸਪਾਂ ਕਰ ਦਿਤਾ ਗਿਆ ਹੈ ਜੋ ਇਕ ਜਾਨ ਦਿੱਸੇ । ਇਉਂ ੧੬੬੧ ਵਿਚ ਕੀਤੇ ਸਤਿਗੁਰ ਦੇ ਦਸਖਤ ੧੬੬੯ ਦੀ ਬੀੜ ਵਿਚ ਮੌਜੂਦ ਹੋ ਗਏ। ਏਹੋ ਹਾਲ ਛੇਵੇਂ ਪਾਤਸ਼ਾਹ ਜੀ ਦੇ ਦਸਖਤਾਂ ਵਾਲੇ ਪੱਤ੍ਰੇ ਦਾ ਹੈ।

੩. ਪਹਿਲੀ ਬੀੜ ਕਿਥੇ ਗਈ ? ਇਸ ਦਾ ਥਹੁ ਨਹੀਂ ਪੈਂਦਾ, ਪਰ ਜੇ ਪੁਰਾਤਨ ਬੀੜਾਂ ਦੀ ਗਹੁ ਨਾਲ ਭਾਲ ਕੀਤੀ ਜਾਏ ਤਾਂ, ਜੇ ਉਹ ਬੀੜ ਵਿਸਰਜਨ ਨਹੀਂ ਹੋ ਗਈ ਤਾਂ ਹੋ ਸਕਦਾ ਹੈ ਕਿ ਪਤਾ ਚਲ ਜਾਏ। ਉਸ ਦੀਆਂ ਖਾਸ ਨਿਸ਼ਾਨੀਆਂ ਹੋਣਗੀਆਂ ਜੋ ਉਸ ਨੂੰ ਪ੍ਰਤੱਖ ਕਰ ਦੇਣਗੀਆਂ। ਜਿਨ੍ਹਾਂ ਦਾ ਵੇਰਵਾ ਕੁਝ ਐਉਂ ਦਾ ਹੋ ਸਕਦਾ ਹੈ:—

(ੳ) ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਦਿ ਬੀੜ ੧੬੬੧ ਬਿ: ਵਿਚ ਤਿਆਰ ਕੀਤੀ, ਤੇ ਇਤਿਹਾਸ ਦੱਸਦੇ ਹਨ ਕਿ ਭਾਈ ਬੰਨੋ ਜੀ ਨੇ ਤਿਆਰ ਹੋਣ ਤੇ ਹੀ ਮੰਗ ਕੀਤੀ ਸੀ ਅਤੇ ਜਿਲਦ ਬਨ੍ਹਾਉਣ ਲਈ ਲੈ ਗਏ ਸੇ ਅਤੇ ਉਤਾਰਾ ਕਰਵਾ ਲਿਆ ਸੀ, ਇਸ ਲਈ ਉਸ ਦਾ ਸੰਮਤ ਤਤਕਰੇ ਦੇ ਆਦਿ ੧੬੬੧ ਹੀ ਹੋਣਾ ਚਾਹੀਦਾ ਹੈ।

(ਅ) ਸੰ:੧੬੬੧ ਬਿ: ਵਿਚ ਆਦਿਬੀੜ ਤਿਆਰ ਹੋਈ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ੧੬੬੩ ਬਿ: ਵਿਚ ਸ਼ਹੀਦੀ ਸਾਕਾ ਵਰਤਾ ਗਏ। ਦੋ ਢਾਈ ਸਾਲ ਬੀੜ ਤਿਆਰ ਕਰਨ ਪਿਛੋਂ ਆਪ ਜਗਤ ਤਾਰਦੇ ਰਹੇ। ਇਸ ਸਮੇਂ ਵਿਚ ਬੀ ਆਪ ਨੇ ਬਾਣੀ ਉਚਾਰੀ, ਤੇ ਮਗਰੋਂ ਰਚੇ ਗਏ ਓਹ ਸ਼ਬਦ ਆਦਿ ਬੀੜ ਵਿਚ, ਜੋ ਸਤਿਗੁਰੂ ਜੀ ਦੇ ਪਾਸ ਹੀ ਸ੍ਰੀ ਹਰਿ ਮੰਦਰ ਸਾਹਿਬ ਵਿਚ ਪ੍ਰਕਾਸ਼ਮਾਨ ਰਹਿੰਦੀ ਸੀ, ਨਾਲੋ ਨਾਲ ਚੜ੍ਹਦੇ ਰਹੇ। ਕਰਤਾਰ ਪੁਰ ਵਾਲੀ ਆਦਿ ਬੀੜ ਦੇ ਤਤਕਰੇ ਦਾ ਜਦ ਬਾਣੀ ਨਾਲ ਟਾਕਰਾ ਕਰੀਏ ਤਾਂ ਸਪਸ਼ਟ ਦਿਸ ਪੈਂਦਾ ਹੈ ਕਿ ਕਿਹੜੇ ਸ਼ਬਦ ਹਨ ਜੋ ੧੬੬੧ ਬਿ: ਤੋਂ ਪਿਛੋਂ ਪੰਚਮ ਪਾਤਸ਼ਾਹ ਜੀ ਨੇ ਰਚੇ ਤੇ ਬੀੜ ਵਿਚ ਚਾੜ੍ਹੇ ਗਏ; ਜੋ ਕੁਦਰਤੀ

ਤੌਰ ਤੇ ੧੬੬੬੧ ਵਿਚ ਲਿਖੇ ਗਏ ਤਤਕਰੇ ਵਿਚ ਤਦੋਂ ਨਹੀਂ ਸੀ ਆ ਸਕਦੇ। ਸੋ ਮਗਰੋਂ ਰਚੇ ਗਏ ਸ਼ਬਦਾਂ ਵਿਚੋਂ ਕਈਆਂ ਦੀਆਂ ਪ੍ਰਤੀਕਾਂ (ਤੁਕਾਂ ਦੀਆਂ ਸੂਚੀਆਂ)ਤਾਂ ਤਤਕਰੇਵਿਚ ਮਗਰੋਂ ਥੋੜੀ ਥਾਂਵਿਚਘੁਸੇੜਕੇ ਯਾ ਹੇਠਾਂ ਉਤੇ ਲਿਖੀਆਂ ਗਈਆਂ ਹਨ,ਯਾ ਕਾਲਮ ਵਿਚ ਥਾਂ ਨਾ ਹੋਣ ਕਰਕੇ ਹਾਸ਼ੀਏ ਤੇ ਲਿਖੀਆਂਗਈਆਂ ਹਨਤੇ ਕਈ ਸ਼ਬਦ ਐਸੇ ਬੀ ਹਨ ਜਿਨ੍ਹਾਂ ਦੀ ਪ੍ਰਤੀਕ ਅਜੇ ਤਕ ਤਤਕਰੇ ਵਿਚ ਨਹੀਂ ਚੜ੍ਹੀ ਹੋਈ; ਜਿਨ੍ਹਾਂ ਵਿਚੋਂ ਕਿ ਇਕ 'ਬਸੰਤ ਕੀ ਵਾਰ' ਹੈ। ਜੋ ਬੀ ਦੱਸਦੀ ਹੈ ਕਿ ਇਹ ਵਾਰ ਅੰਤਲੇ ਦਿਨਾਂ ਵਿਚ ਲਿਖੀ ਗਈ, ਮੁਕੰਮਲ ਨਾ ਹੋ ਸਕੀ, ਤਿੰਨ ਪਉੜੀਆਂ ਹੀ ਰਹੀਆਂ ਤੇ ਨਾ ਹੀ ਉਸ ਵਿਚ ਸਲੋਕਾਂ ਦੀ ਜੜਤ ਹੋਰਨਾਂ ਵਾਰਾਂ ਵਾਂਗ ਕੀਤੀ ਜਾ ਸਕੀ, ਪਰ ਓਹ ਤਿੰਨ ਪਉੜੀਆਂ ਦੇ ਰੂਪ ਵਿਚ ਅਪੂਰਨ ਹੀ ਬੀੜ ਵਿਚ ਚਾੜ੍ਹ ਦਿਤੀ ਗਈ। ਇਸ ਦੀ ਪ੍ਰਤੀਕ ਤਤਕਰੇ ਵਿਚ ਨਹੀਂ ਲਿਖੀ ਜਾ ਸਕੀ। ਭਾਈ ਬੰਨੋ ਵਾਲੀ ਉਹ ਬੀੜ ਜੇ ਮਿਲੇ ਤਾਂ ਜ਼ਰੂਰੀ ਹੈ ਕਿ ਉਸ ਵਿਚ ਬੀ ਇਹ ਮਗਰੋਂ ਰਚੀ ਗਈ ਬਾਣੀ ਜ਼ਰੂਰ ਮਗਰੋਂ ਹਾਸ਼ੀਏ ਉਤੇ ਯਾ ਵਖਰੇ ਸਲਿੱਪ ਲਾਕੇ ਲਿਖੀ ਗਈ ਹੋਵੇਗੀ। ਨਾਮੁਕੰਮਲ ਉਹ ਬੀੜ ਰਹੀ ਨਹੀਂ ਹੋਵੇਗੀ, ਕਿਉਂਕਿ ਭਾਈ ਬੰਨੋ ਜੀ ਦਾ ਸਮੱਗਰ ਬੀੜ ਨੂੰ ਨਕਲ ਕਰਨ ਦਾ ਸ਼ੌਕ ਕਦੇ ਉਸ ਜੀ ਆਪਣੀ ਬੀੜ ਨੂੰ ਨਾ-ਮੁਕੰਮਲ ਨਹੀਂ ਛਡ ਸਕਦਾ। ਓਹ ਹਰ ਫੇਰੇ ਜਦ ਬੀ ਗੁਰੂ ਦਰਬਾਰ ਆਏ ਗਏ ਹੋਸਣ ਆਦਿ ਬੀੜ ਤੋਂ ਨਵੇਂ ਰਚੇ ਗਏ ਤੇ ਚਾੜ੍ਹੇ ਗਏ ਸ਼ਬਦ ਜ਼ਰੂਰ ਨਕਲ ਕਰ ਲਿਆਉਂਦੇ ਰਹੇ ਹੋਸਣ ਤੇ ਆਪਣੀ ਉਸ ਕਾਹਲੀ ਦੀ ਲਿਖੀ ਬੀੜ ਵਿਚ ਥਾਂ ਪਰ ਥਾਂ, ਚਾਹੇ ਹਾਸ਼ੀਏ ਪਰ ਤੇ ਚਾਹੇ ਵਿਚ ਵਖਰੀਆਂ ਸਲਿੱਪਾਂ ਜਾਂ ਪੱਤ੍ਰੇ ਲਾਕੇ, ਲਿਖ ਲੈਂਦੇ ਰਹੇ ਹੋਸਣ ਤਾਕਿ ਉਨ੍ਹਾਂ ਦਾ ਉਤਾਰਾ ਆਦਿ ਬੀੜ ਤੋਂ ਘੱਟ ਨਾ ਰਹੇ। ਫਿਰ ਉਸ ਦੇ ਤਤਕਰੇ ਵਿਚ ਬੀ ਏਹ ਮਗਰੋਂ ਰਚੇ ਗਏ ਸ਼ਬਦਾਂ ਦੀਆਂ ਪ੍ਰਤੀਕਾਂ ਯਾ ਤਾਂ ਉੱਕਾ ਨਹੀਂ ਹੋਸਣ ਯਾ ਹੇਠ ਉਤੇ ਖਾਲੀ ਥਾਵਾਂ ਲੱਭਕੇ ਮਗਰੋਂ ਚੜ੍ਹਾਈਆਂ ਗਈਆਂ ਹੋਸਣ । ਇਸ

ਕਿਸਮ ਦੇ ਵਾਧੇ ਘਾਟੇ ਕੀਤੇ ਹੋਏ ਵਾਲੀ ਬੀੜ ਹੀ ਓਹ ਪਹਿਲੀ ਬੀੜ ਹੋ ਸਕਦੀ ਹੈ ਜੋ ਭਾਈ ਬੰਨੋ ਨੇ ਅਨੇਕ ਲਿਖਾਰੀ ਲਗਾਕੇ ਰਸਤੇ ਦੀ ਕਾਹਲੀ ਵਿਚ ਆਦਿ ਬੀੜ ਤੋਂ ਉਤਾਰਾ ਕਰਵਾਈ।

(ਝ) ਜਿਵੇਂ ਆਦਿ ਬੀੜ, ਜੋ ੧੬੬੧ ਬਿ: ਵਿਚ ਤਿਆਰ ਹੋਈ, ਦੇ ਵਿਚ ੧੬੬੩ ਤੱਕ, ਜਦ ਕਿ ਸ੍ਰੀ ਪੰਚਮ ਪਾਤਸ਼ਾਹ ਜੀ ਜੋਤੀ ਜੋਤ ਸਮਾਏ, ਵਿਚਕਾਰਲੇ ਇਸ ਦੋ ਢਾਈ ਸਾਲ ਦੇ ਅਰਸੇ ਵਿਚ ਨਵੀਂ ਰਚੀ ਜਾਂਦੀ ਬਾਣੀ ਚੜ੍ਹਦੀ ਰਹੀ ਹੈ ਤੇ ਇਉਂ ਸ਼ਬਦਾਂ ਦੀ ਗਿਣਤੀ ਦੇ ਅੰਕਾਂ ਦੀ ਲਗਾਤਾਰੀ ਤਰਤੀਬ ਜੋ ੧੬੬੧ ਵਿਚ ਲਿਖੀ ਗਈ, ਓਸ ਵਿਚ ਹੋਰ ਨਵੇਂ ਨਵੇਂ ਸ਼ਬਦ ਪੈਣ ਕਰਕੇ ਠੀਕ ਨਹੀਂ ਰਹੀ, ਤਿਵੇਂ ਭਾਈ ਬੰਨੋ ਸਾਹਿਬ ਦੀ ਬੀੜ ਵਿਚ ਬੀ ਨਵੇਂ ਰਚੇ ਸ਼ਬਦ ਪਾਵਨ ਆਦਿ ਬੀੜ ਤੋਂ ਉਤਾਰਾ ਕਰਕੇ ਲਿਆਂਦੇ ਤੇ ਥਾਓਂ ਥਾਈਂ ਵਧਾਏ ਜਾਣੇ ਤੇ ਸ਼ਬਦਾਂ ਦੀ ਗਿਣਤੀ ਦੇ ਅੰਕਾਂ ਦੀ ਤਰਤੀਬ ਆਦਿ ਬੀੜ ਵਾਂਗ ਹੀ ਜ਼ਰੂਰ ਠੀਕ ਨਹੀਂ ਰਹੀ ਹੋਵੇਗੀ ਤੇ ਬਾਣੀਆਂ ਦੇ ਅੰਤ ਜੁਮਲੇ ਬੀ ਨਹੀਂ ਦਿਤੇ ਹੋਣਗੇ; ਪਰ ਜੇ ਤਰਤੀਬ ਸੋਧੀ ਹੋਈ ਤੇ ਜੁਮਲੇ ਦਿਤੇ ਹੋਏ ਮਿਲਣਗੇ ਤਾਂ ਓਹ ਬੀੜ ਦੇ ਲਿਖਣ ਵੇਲੇ ਦੇ ਨਾਲ ਦੇ ਹੀ ਉਸੇ ਲਿਖਾਰੀ ਦੇ ਹੱਥ ਦੇ, ਜਿਸ ਨੇ ਕਿ ਉਹ ਸੈਂਚੀ ਕਾਹਲੀ ਵਿਚ ਲਿਖੀ ਸੀ, ਨਹੀਂ ਹੋਣਗੇ, ਸਗੋਂ ਬਹੁਤ ਚਿਰ ਮਗਰੋਂ ਦੇ ਤੇ ਹੋਰ ਕਲਮ ਦੇ ਸੋਧੇ ਤੇ ਲਿਖੇ ਹੋਏ ਹੋਣਗੇ।

(ਸ) ਉਸ ਬੀੜ ਵਿਚ ਅਨੇਕ ਲਿਖਾਰੀਆਂ ਦੀ ਲਿਖਤ ਹੋਵੇਗੀ ਤੇ ਬਹੁਤੇ ਥਾਈਂ ਖਾਲੀ ਪੱਤ੍ਰੇ ਬੀ ਹੋਣਗੇ, ਕਿਉਂਕਿ ਜਿਸ ਜਿਸ ਲਿਖਾਰੀ ਨੇ ਜਿਹੜੀ ਜਿਹੜੀ ਆਦਿ ਬੀੜ ਦੀ ਸੈਂਚੀ ਉਤਾਰਾ ਕੀਤੀ ਉਸ ਦੇ ਹੱਥ ਦੀ ਸੈਂਚੀ ਦੇ ਅਖੀਰ ਦੇ ਜੋ ਬੀ ਪੱਤ੍ਰੇ ਬਚ ਰਹੇ ਹੋਸਣ ਓਹ ਓਸੇ ਤਰ੍ਹਾਂ ਖਾਲੀ ਕਾਇਮ ਰਹੇ ਹੋਸਣ।

(ਹ) ਉਸ ਬੀੜ ਵਿਚੋਂ ਦਸਖਤਾਂ ਵਾਲਾ ਪੱਤ੍ਰਾ ਚੂੰਕਿ ਇਸ ਬੀੜ ਵਿਚ ਵਰਤ ਲਿਆ ਗਿਆ ਹੈ, ਇਸ ਲਈ ਜੇ ਉਹ ਬੀੜ ਮਿਲੇ ਤਾਂ ਉਸ ਵਿਚ ਸਤਿਗੁਰਾਂ ਦੇ ਦਸਖਤ ਨਹੀਂ ਹੋਣਗੇ ਭਾਵੇਂ ਉਸ

ਦੇ ਤਤਕਰੇ ਵਿਚ ਇਹ ਲਿਖਿਆ ਹੀ ਹੋਵੇ ਕਿ "ਨੀਸਾਣ ਗੁਰੂ ਜੀ ਕੇ ਦਸਖਤ ਮਹਲਾ ੫" ਤੇ "ਮਹਲਾ ੬"ਅਮਕੇ ਅਮਕੇ ਪੱਤ੍ਰੇ ਪਰ ਹਨ।

(ਕ) ਕਈ ਪੁਰਾਤਨ ਬੀੜਾਂ ਵਿਚ ਬਸੰਤ ਦੀ ਵਾਰ ਟਿਕਾਣੇ ਸਿਰ ਨਹੀਂ ਸਗੋਂ ਬੀੜ ਦੇ ਅੰਤ ਵਿਚ ਦੇਖੀ ਗਈ ਦੱਸੀ ਜਾਂਦੀ ਹੈ, ਹੋ ਸਕਦਾ ਹੈ ਉਹ ਬੀੜ ਉਸ ਤੋਂ ਜਾਂ ਉਸ ਦੇ ਕਿਸੇ ਨਾ-ਮੁਕੰਮਲ ਉਤਾਰੇ ਤੋਂ ਉਤਾਰਾ ਤਦੋਂ ਹੋ ਗਈ ਹੋਵੇ, ਜਦੋਂ ਅਜੇ ਭਾਈ ਬੰਨੋ ਜੀ ਨੇ ਆਦਿ ਬੀੜ ਤੋਂ ਬਸੰਤ ਕੀ ਵਾਰ ਨਕਲ ਕਰਕੇ ਲਿਆਕੇ ਅਜੇ ਆਪਣੀ ਉਸ ਬੀੜ ਵਿਚ ਦਰਜ ਨਹੀਂ ਕਰ ਲਈ ਸੀ; ਤੇ ਜਦੋਂ ਉਸ ਨੇ ਲਿਆਕੇ ਉਤਾਰਾ ਕਰ ਲਈ ਤਾਂ ਉਤਾਰਾ ਹੋਣ ਪਿਛੋਂ ਉਤਾਰਾ ਹੋ ਚੁਕੀਆਂ ਬੀੜਾਂ ਵਾਲਿਆਂ ਨੇ ਟਿਕਾਣੇ ਸਿਰ ਥਾਂ ਖਾਲੀ ਨਾਂ ਹੋਣ ਕਰਕੇ ਰਾਗ ਮਾਲਾ ਤੋਂ ਪਿਛੋਂ ਆਪਣੀ ਬੀੜ ਵਿਚ ਲਿਖ ਲਈ ਹੋਵੇ।

ਕਾਰਨ ਸਪਸ਼ਟ ਹੈ ਕਿ ਭਾਈ ਬੰਨੋ ਸਾਹਿਬ ਜੀ ਨੇ ਇਹ ਨਵੀਂ ਬੀੜ ਖੂਬਸੂਰਤ ਮਗਰੋਂ ਕਿਉਂ ਲਿਖਵਾਈ। ਅਨੇਕ ਤਬਦੀਲੀਆਂ ਤੇ ਕਾਹਲੀ ਦੀਆਂ ਅਨੇਕ ਲਿਖਤਾਂ ਤੇ ਭਾਂਤ ਭਾਂਤ ਦੇ ਕਾਗਜ਼ਾਂ ਆਦਿ ਵਾਲੀ ਬੀੜ ਉਹ ਸ਼ੌਕ ਵਾਲੇ ਸਜਣ ਪੁਸ਼ਤਾਂ ਤਕ ਯਾਦਗਾਰ ਰਖਣ ਲਈ ਨਿਜ ਸੰਤਾਨ ਨੂੰ ਦੇਣਾ ਨਹੀਂ ਸੀ ਚਾਹੁੰਦੇ, ਸਗੋਂ ਇਕ ਪਰਮ ਸੁੰਦਰ ਯਾਦਗਾਰੀ ਬੀੜ ਚਾਹੁੰਦੇ ਸਨ ਜੋ ਇਕ ਸ਼ੌਕ ਵਾਲੇ ਦੀ ਯਾਦਗਾਰ ਉਸ ਦੀ ਸੰਤਾਨ ਪਾਸ ਰਹਿੰਦੀ ਦੁਨੀਆਂ ਤੋੜੀ ਰਹਿ ਸਕੇ!

ਭਾਈ ਬੰਨੋ ਸਾਹਿਬ ੧੭੦੧ ਮਾਘ ਸੁਦੀ ਇਕਾਦਸ਼ੀ ਨੂੰ ਗੁਰ ਪੁਰੀ ਗਮਨ ਕਰ ਗਏ ਸਨ। ਇਹ ਸੰਮਤ ਸਾਨੂੰ ਭਾਈ ਬੰਨੋ ਸਾਹਿਬ ਜੀ ਦੇ ਵੰਸ਼ਜ ਬ੍ਰਿਧ ਸਜਣ ਭਾਈ ਬਿਸ਼ਨ ਸਿੰਘ ਜੀ ਨੇ ਦਿਤਾ ਹੈ। ਸਹੀ ਹੈ ਕਿ ਆਪਣੇ ਪ੍ਰਲੋਕ ਪਿਆਨੇ ਤੋਂ ਪਹਿਲੋਂ ਪਹਿਲੋਂ ਭਾ: ਬੰਨੋ ਜੀ ਨੇ ਬੀੜ ੧੬੯੯ ਵਿਚ ਮੁਕੰਮਲ ਕਰ ਲਈ ਸੀ ਤੇ ਜੁਮਲੇ ਆਦਿ ਲਿਖਕੇ ਸੰਪੂਰਣ ਬੀੜ ਸਦਾ ਲਈ ਖ਼ਾਨਦਾਨੀ ਯਾਦਗਾਰ ਬਨਾਉਣ ਹਿਤ ਇਕ ਬੜੇ ਸੁੰਦਰ ਰੂਪ ਵਿਚ ਸ਼ੌਕ ਨਾਲ ਸੁਰੱਖਤ ਕਰ ਲਈ ਸੀ।

ਪ੍ਰਸ਼ਨ ਹੋ ਸਕਦਾ ਹੈ ਕਿ ਓਹ ਕਾਹਲੀ ਦੀ ਲਿਖੀ ਬੀੜ ਕਿਥੇ ਗਈ ? ਅਸੀਂ ਦੱਸ ਆਏ ਹਾਂ ਕਿ ਇਸ ਦਾ ਥਹੁ ਨਹੀਂ, ਪਰ ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ ਸੁੰਦਰ ਲਿਖੀ ਬੀੜ ਤਦੇ ਆਦਿ ਬੀੜ ਤੋਂ ਪਹਿਲੇ ਉਤਾਰੇ ਦਾ ਥਾਂ ਲੈ ਸਕਦੀ ਸੀ ਜਦ ਕਿ ਕਾਹਲੀ ਦੀ ਲਿਖੀ ਬੀੜ ਦੀ ਗੌਰਵਤਾ ਸਾਰੀ ਦੀ ਸਾਰੀ ਇਸ ਨੂੰ ਦੇ ਦਿਤੀ ਜਾਏ ਤੇ ਓਹ ਕਾਹਲੀ ਦੀ ਲਿਖੀ ਬੀੜ ਸਾਹਮਣੇ ਨਾ ਰਹਵੇ ।

ਇਹ ਬੀ ਹੋ ਸਕਦਾ ਹੈ ਕਿ ਉਹ ਬੀੜ ਫਿਰ ਉਤਾਰੇ ਕਰਨ ਤੇ ਹੀ ਰਖੀ ਰਹੀ ਹੋਵੇ। ਕਿਉਂਕਿ ਕਰਤਾਰ ਪੁਰ ਵਾਲੀ ਆਦਿ ਬੀੜ ਤਾਂ ਸ੍ਰੀ ਦਰਬਾਰ ਸਾਹਿਬ ਪ੍ਰਕਾਸ਼ ਹੋ ਚੁਕੀ ਸੀ, ਜਿਥੋਂ ਨਕਲ ਹੋ ਸਕਣੀ ਕਠਨ ਸੀ ਤੇ ਜਦੋਂ ਧੀਰਮਲ ਜੀ ਦੇ ਕਬਜ਼ੇ ਵਿਚ ਗਈ ਤਦੋ ਤਾਂ ਨਕਲ ਤਾਂ ਕਿਤੇ ਰਹੀ ਦਰਸ਼ਨ ਬੀ ਦੁਰਲਭ ਹੋ ਰਹੇ ਸਨ; ਪਰ ਭਾਈ ਬੰਨੋ ਸਾਹਿਬ ਨੇ ਲਿਖਾਰੀਆਂ ਲਈ ਖੁਲ੍ਹਾ ਲੰਗਰ ਲਾ ਦਿਤਾ ਸੀ ਤੇ ਉਸ ਤੋਂ ਉਤਾਰੇ ਲਗਾਤਾਰ ਹੁੰਦੇ ਹੀ ਰਹੇ। ਜੋ ਅਜ ਕਲ ਬਹੁਤੀਆਂ ਬੀੜਾਂ ਭਾਈ ਬੰਨੋ ਜੀ ਦੀ ਬੀੜ ਦਾ ਉਤਾਰਾ ਮਿਲਦੀਆਂ ਹਨ ਇਸੇ ਕਾਰਨ ਕਰਕੇ ਹੈ। ਹੋ ਸਕਦਾ ਹੈ ਕਿ ਬਹੁਤੇ ਉਤਾਰੇ ਉਸ ਤੋਂ ਹੋਣ ਕਰਕੇ ਉਹ ਲਿਖਾਰੀਆਂ ਦੇ ਹਥਾਂ ਵਿਚ ਜੀਰਣ ਹੋ ਗਈ ਹੋਵੇ ਤੇ ਇਉਂ ਬਿਧ ਹੋਕੇ ਵਿਸਰਜਨ ਹੋ ਗਈ ਹੋਵੇ ਜਾਂ ਭਾਈ ਬੰਨੋ ਸਾਹਿਬ ਨੇ ਕਿਸੇ ਪ੍ਰੇਮੀ, ਸਜਣ, ਸਾਕ ਸਨੇਹੀ ਨੂੰ, ਆਪਣੀ ਮੁਕੰਮਲ ਤਿਆਰ ਕਰਨ ਪਿਛੋਂ, ਦੇ ਦਿਤੀ ਹੋਵੇ।

ਭਾਈ ਬੰਨੋ ਸਾਹਿਬ ਜੀ ਦੀ ਤਿਆਰ ਕੀਤੀ ਇਸ ਸੁੰਦਰ ਬੀੜ ਦਾ ਸੰਮਤ ਸੰਦਿਗਧ ਹੈ; ਇਹ ਕਿਸੇ ਨੇ ਕਿਉਂ ਛੇੜਿਆ ? ਅਸਲ ਹਕੀਕਤ ਤਾਂ ਗੁਰੂ ਜਾਣੇ, ਪਰ ਕਿਹਾ ਜਾ ਸਕਦਾ ਹੈ ਕਿ ਅਸਲ ਬੀੜ ਦੀ ਥਾਂਵੇਂ ਇਹ ਖੂਬਸੂਰਤ ਨਕਲ ਤਿਆਰ ਕਰਕੇ ਰਖਣ ਦੀ ਵਿਉਂਤ ਨੂੰ ਛੁਪਾਉਣ ਹਿਤ ਇਹ ਭਾਣਾ ਵਰਤਿਆ ਹੈ । ੧੬੯੯ ਦੇ ਦਹਾਈ ਦੇ ਨੌ ਅੰਕ ਨੂੰ ਜੋ ਇਕ ਲਕੀਰ ਖਿਚਕੇ ਗ਼ਲਤ ਕੀਤਾ ਗਿਆ ਹੈ, ਇਹ ਲਕੀਰ ਹੋਰ ਸਿਆਹੀ ਤੇ

ਵਿਸ਼ੇਸ਼ ਕਾਲੀ ਸਿਆਹੀ ਦੀ ਹੈ, ਜਿਸ ਵਿਚ ਲਾਲੀ ਦੀ ਅੰਸ਼ ਨਹੀਂ। ਇਸ ਲਈ ਇਹ ਲਕੀਰ ਉਸੇ ਵੇਲੇ ਦੀ ਨਹੀਂ ਜਿਸ ਵੇਲੇ ਕਿ ਤਤਕਰਾ ਲਿਖਿਆ ਗਿਆ ਹੈ, ਜਿਵੇਂ ਕਿ ਉਪਰ ਗਿਆਨੀ ਗੁਰਦਿਤ ਸਿੰਘ ਜੀ ਨੇ ਲਿਖਿਆ ਹੈ ਕਿ ਗ਼ਲਤੀ ਨਾਲ ਨੌ ਅੰਕ ਪੈ ਜਾਣ ਤੇ ਉਸ ਨੂੰ ਪਾਂਜਾ ਬਣਾਇਆ ਗਿਆ ਹੈ। ਜੇ ਜ਼ਰਾ ਗਹੁ ਨਾਲ ਤੇ ਆਤਸ਼ੀ ਸ਼ੀਸ਼ੇ ਨਾਲ ਇਸ 'ਨੌ' ਅੰਕ ਪਰ ਵਗੀ ਸਿਧੀ ਲਕੀਰ ਤੱਕੀ ਜਾਏ ਤਾਂ ਇਹ ਸਾਫ ਦੱਸੇਗੀ ਕਿ ਇਹ ਸਿਆਹੀ ਹੋਰ ਹੈ ਤੇ ਅਸਲ ੧੬੯੯ ਦੇ ਅੰਕਾਂ ਦੀ ਸਿਆਹੀ ਹੋਰ ਹੈ। ਸੰਮਤ ਦੇ ਅੰਕਾਂ ਸਮੇਤ ਤਤਕਰੇ ਦੀ ਬਾਕੀ ਲਿਖਤ ਲਾਲੀ ਮਾਇਲ ਸਿਆਹੀ ਦੀ ਲਿਖੀ ਹੋਈ ਹੈ ਤੇ ਇਹ ਨੌਂ ਅੰਕ ਉਪਰ ਖਿੱਚੀ ਕੱਲੀ ਲਕੀਰ ਜਿਸ ਸਿਆਹੀ ਦੀ ਵਗੀ ਹੈ, ਉਸ ਵਿਚ ਲਾਲੀ ਦੀ ਅੰਸ਼ ਨਹੀਂ, ਸਗੋਂ ਗੂਹੜੀ ਕਾਲੀ ਹੈ, ਇਸ ਲਈ ਗਿਆਨੀ ਗੁਰਦਿਤ ਸਿੰਘ ਜੀ ਦਾ ਖਿਆਲ ਦਰੁਸਤ ਨਹੀਂ।

ਇਨ੍ਹਾਂ ਵਿਚਾਰਾਂ ਦੇ ਅਧੀਨ ਇਹ ਸਾਬਤ ਨਹੀਂ ਹੋ ਸਕਦਾ ਕਿ ਭਾਈ ਬੰਨੋ ਸਾਹਿਬ ਜੀ ਵਾਲੀ ਇਹ ਸੁੰਦਰ ਬੀੜ ੧੬੫੯ ਵਿਚ ਲਿਖੀ ਗਈ ਹੈ ਅਤੇ ਸਾਡੇ ਖੋਜੀ ਵੀਰਾਂ ਦਾ ੧੬੫੮ ਦੇ ਸੰਮਤ ਦੀ ਪ੍ਰੋੜਤਾ ਵਿਚ ਇਹ ਦੂਜਾ ਸਬੂਤ ਬੀ ਆਸਾਨੀ ਨਾਲ ਕਿਰ ਜਾਂਦਾ ਹੈ। ਚੰਗਾ ਹੋਵੇ ਸਾਡੇ ਇਹ ਖੋਜੀ ਸਜਣ ਸਤਯ ਨੂੰ ਬਹਾਦਰੀ ਨਾਲ ਗ੍ਰਹਿਣ ਕਰਨ ਤੇ ਸੰਦਿਗਧ ਨੀਹਾਂ ਉਪਰ ਇਤਿਹਾਸ ਦੀ ਕਮਜ਼ੋਰ ਇਮਾਰਤ ਖੜੀ ਨਾ ਕਰਨ।

---

# ੬. ਕੀ ਛਿਬਰ 'ਹਜ਼ੂਰੀ ਲੇਖਕ' ਸੀ ?

ਪਿਛਲੇ ਲੇਖ ਵਿਚ ਅਸੀਂ ਰੋਜ਼ਾਨਾ 'ਪ੍ਰਕਾਸ਼' ਪਟਿਆਲਾ ਦੇ ਸੰਪਾਦਕ ਜੀ ਦੇ ੧੬੫੮ ਸੰਮਤ ਦੀ ਪ੍ਰੋੜਤਾ ਵਿਚ ਦਿਤੇ ਦੋ ਸਬੂਤਾਂ ਦੀ ਫੋਲਾ ਫਾਲੀ ਕਰ ਆਏ ਹਾਂ, ਜਿਨ੍ਹਾਂ ਨੂੰ ਉਨ੍ਹਾਂ ਨੇ ਪੱਕੇ ਸਬੂਤ ਦੱਦਿਆ ਸੀ, ਪਰ ਓਹ ਸਾਡੀ ਪਰਖ ਵਿਚ ਅਤਿ ਕੱਚੇ ਨਿਕਲੇ ਹਨ।

ਸਾਡੇ ਇਸ ਸਮਕਾਲੀ ਰੋਜ਼ਾਨਾ 'ਪ੍ਰਕਾਸ਼' ਦੇ ਐਡੀਟਰ ਗਿਆਨੀ ਗੁਰਦਿਤ ਸਿੰਘ ਜੀ ਨੇ ਉਸ ਲੇਖ ਵਿਚ, ਜੋ ਉਨ੍ਹਾਂ ੩੦ ਜੂਨ ੧੯੫੨ ਦੇ ਪ੍ਰਕਾਸ਼ ਦੇ 'ਮਹਾਰਾਜਾ ਰਣਜੀਤ ਸਿੰਘ ਅੰਕ' ਵਿਚ 'ਆਦਿ ਬੀੜ ਦਾ ਰਚਨਾ ਕਾਲ' ਦੇ ਸਿਰਲੇਖ ਹੇਠ ਦਿਤਾ ਹੈ, ਲਿਖਿਆ ਹੈ ਕਿ ਕੇਸਰ ਸਿੰਘ ਛਿਬਰ, ਜਿਸ ਨੇ ਆਦਿ ਬੀੜ ਦੀ ਰਚਨਾ ਦਾ ਸੰਮਤ ੧੬੫੮ ਦਿਤਾ ਹੈ, 'ਹਜ਼ੂਰੀ ਸਿਖ' ਯਾ 'ਹਜ਼ੂਰੀ ਲੇਖਕ' ਸੀ। ਉਸ ਦੀ ਉਮਰ 'ਬੰਸਾਵਲੀ ਨਾਮਾ' ਪੁਸਤਕ ਲਿਖਣ ਵੇਲੇ ੯੦ ਜਾਂ ੧੦੦ ਬਰਸ ਦੀ ਹੋਣੀ ਅਸੰਭਵ ਨਹੀਂ ਤੇ ਇਉਂ ਛਿਬਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕਾਫੀ ਸਮਾਂ ਹੰਢਾਇਆ ਸੀ, ਇਸ ਲਈ ਉਸ ਦੀ ਲਿਖਤ ਬੜੀ ਕੀਮਤੀ ਹੈ। ਗਿਆਨੀ ਗੁਰਦਿਤ ਸਿੰਘ ਜੀ ਦੇ ਆਪਣੇ ਅੱਖਰ ਏਹ ਹਨ:—

"ਜੇ ਕਿਤੇ ਇਹ 'ਹਜ਼ੂਰੀ ਸਿਖ' ਸਾਰੀ ਹਕੀਕਤ ਲਿਖ ਜਾਂਦੇ, ਅਜ ਉਸ ਦਾ ਸਿਉਂਕ ਖਾਧਾ ਪੱਤ੍ਰਾ ਭੀ ਸਾਡੇ ਲਈ ਕੀਮਤੀ ਹੁੰਦਾ। ੭੦ ਬਰਸ ਸੋਧ ਕਰਨ ਵਾਲੇ ਲਿਖਾਰੀ ਦੀ ਉਮਰ ਕਿਤਨੀ ਹੋਵੇਗੀ ? ਇਸ ਸੰਬੰਧੀ ਨਿਸਚਿਤ ਤੌਰ ਤੇ ਭਾਵੇਂ ਕੁਝ ਆਖਿਆ ਨਹੀਂ ਜਾ ਸਕਦਾ, ਪਰ ੯੦ ਜਾਂ ੧੦੦ ਵਰਹੇ ਦੀ ਉਮਰ ਹੋਣੀ ਕੋਈ ਅਸੰਭਵ ਨਹੀਂ। ਜੇ ਇਹ ਠੀਕ ਹੋਵੇ ਤਾਂ ਇਸ ਪੁਸਤਕ ਦੇ ਕਰਤਾ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਕਾਫੀ ਸਮਾਂ ਹੰਢਾਇਆ ਸੀ।"

ਕੇਸਰ ਸਿੰਘ ਛਿਬਰ ਦੀ ਇਸ ਵੇਲੇ ਜਦ ਕਿ ਉਸ ਨੇ ੧੮੩੬ ਬਿ: ਵਿਚ 'ਬੰਸਾਵਲੀ ਨਾਮਾ' ਪੋਥੀ ਮੁਕਾਈ ਹੈ, ਕਿੰਨੀ ਉਮਰ ਸੀ? ਪੋਥੀ ਵਿਚ ਉਸ ਨੇ ਕੋਈ ਜ਼ਿਕਰ ਨਹੀਂ ਕੀਤਾ। ਗਿਆਨੀ ਗੁਰਦਿਤ ਸਿੰਘ ਜੀ ਨੇ ਉਸ ਦੇ ਲਿਖੇ 'ਸੱਤਰ ਬਰਸ ਸੋਧ-ਮੈਂ ਕੀਤੀ' ਤੋਂ ਅਨੁਮਾਨ ਲਾਇਆ ਹੈ ਕਿ ਸਾਰੀ ਉਮਰ ੯੦ ਜਾਂ ੧੦੦ ਸਾਲ ਦੀ ਹੋਣੀ ਅਸੰਭਵ ਨਹੀਂ, ਤੇ ਇਸ ਹਿਸਾਬ ਓਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਹੋ ਜਾਂਦਾ ਹੈ ਤੇ ਇਸੇ ਕਾਰਣ ਗਿਆਨੀ ਜੀ ਛਿਬਰ ਨੂੰ 'ਹਜ਼ੂਰੀ ਸਿਖ' ਜਾਂ 'ਹਜ਼ੂਰੀ ਲੇਖਕ' ਦੀ ਪਦਵੀ ਦੇ ਦਿੰਦੇ ਹਨ। ਆਓ ਅਸੀਂ ਬੀ ਵੀਚਾਰ ਕਰੀਏ ਕਿ ਕੀ ਗਿਆਨੀ ਗੁਰਦਿਤ ਸਿੰਘ ਜੀ ਦਾ ਅਨੁਮਾਨ ਠੀਕ ਹੈ?

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ੧੭੬੫ ਬਿ: ਨੂੰ ਜੋਤੀ ਜੋਤ ਸਮਾਏ; ੧੮੩੬ ਬਿ: ਜਦ ਬੰਸਾਵਲੀ ਨਾਮਾ ਲਿਖਿਆ ਗਿਆ, ਤੱਕ ਕੇਵਲ ੭੧ ਸਾਲ ਬਣਦੇ ਹਨ। ਜੇ ਤਾਂ ਛਿਬਰ ਦੀ ੧੦੦ ਸਾਲ ਉਮਰ ਹੋਵੇ ਤਾਂ ਇਹ ਗਲ ਮੰਨਣੀ ਪਵੇਗੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਵੇਲੇ ਛਿਬਰ ਦੀ ਉਮਰ ੨੯ ਸਾਲ ਸੀ ਤੇ ਇਉਂ ਉਸ ਦਾ ਜਨਮ ੧੭੬੫–੨੯=੧੭੩੬ (ਯਾ ੧੮੩੬–੧੦੦=੧੭੩੬) ਵਿਚ ਹੋਣਾ ਚਾਹੀਦਾ ਹੈ। ਏਸੇ ਉਮਰ ਦੀ ਵੀਚਾਰ ਨੂੰ ਚਿਤ ਵਿਚ ਲੈਕੇ ਜੇ ਅਸੀਂ ਇਸ ਪੋਥੀ ਦਾ ਪਾਠ ਕਰਦੇ ਹਾਂ, ਤਾਂ ਸਾਨੂੰ ਕਿਤੇ ਬੀ ਇਹ ਲਿਖਿਆ ਨਹੀਂ ਮਿਲਦਾ ਕਿ ਛਿਬਰ ਨੇ ਇਹ ਸਾਖ ਭਰੀ ਹੋਵੇ ਕਿ ਮੈਂ ਦਸਮ ਪਾਤਸ਼ਾਹ ਜੀ ਦੇ ਬੀ ਦਰਸ਼ਨ ਕੀਤੇ ਹਨ। ਹਾਲਾਂ ਕਿ ਗਿਆਨੀ ਜੀ ਦੇ ਅਨੁਮਾਨ ਅਨੁਸਾਰ ੨੯ ਸਾਲ ਦਾ ਸਮਾਂ ਉਹ ਗੁਰੂ ਜੀ ਦਾ ਸਮਕਾਲੀ ਹੈ। ਪਰ ਛਿਬਰ ਦੀਆਂ ਕੁਝ ਟੂਕਾਂ ਐਸੀਆਂ ਮਿਲਦੀਆਂ ਹਨ ਜਿਨ੍ਹਾਂ ਤੋਂ ਉਸ ਦੀ ਉਮਰ ਦਾ ਕੋਈ ਅਟਾ ਸਟਾ ਹੋ ਬੀ ਸਕਦਾ ਹੈ।

ਇਸ ਰਚਨਾ ਵਿਚ ਕੇਸਰ ਸਿੰਘ ਛਿਬਰ ਨੇ ਨਿਜੀ ਜ਼ਾਤ ਨਾਲ ਸੰਬੰਧਤ ਦੋ ਤ੍ਰੈ ਜ਼ਿਕਰ ਕੀਤੇ ਹਨ। ਇਕ ਤਾਂ ਹੈ ਰਾਵੀ ਪਾਰ ਵਾਲੇ ਸ੍ਰੀ

ਕਰਤਾਰ ਪੁਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੇਹੁਰੇ ਦੀ ਯਾਤ੍ਰਾ, ਜੋ ਉਹ ਦੱਸਦਾ ਹੈ ਕਿ ੧੭੯੨ ਵਿਚ ਮੈਂ ਕੀਤੀ। ਉਸ ਦੇ ਆਪਣੇ ਅੱਖਰ ਹਨ:–

ਸਿੰਘ ਕੇਸਰ ਇਹ ਕਥਾ ਬਨਾਈ।
ਉਹ ਮਸੀਤ ਅਤੇ ਕੂਆ ਦੋਨੋਂ ਅਸਾਂ ਅਖੀਂ ਡਿਠੇ ਜਾਈ।
ਉਸ ਕੂਏ ਇਸ਼ਨਾਨ ਅਸਾਂ ਬੀ ਹੈ ਕੀਤਾ।
ਓਸ ਕੂਏ ਦਾ ਜਲ ਅੰਮ੍ਰਿਤ ਅਸਾਂ ਹੈ ਪੀਤਾ।
ਸੰਮਤ ਸਤਾਰਾਂ ਸੈ ਬਾਨਵੇ ਜਦ ਬੀਤੇ।
ਤਬ ਦਰਸ਼ਨ ਪਰਤਖ ਗੁਰੂ ਨਾਨਕ ਜੀ ਕੀਤੇ।
[ਚਰਨ ਪਹਿਲਾ।

ਇਸ ਸੰਮਤ ੧੭੯੨ ਬਿ: ਵਿਚ ਆਪ ਕਿੱਡੇਕੁ ਸਨ, ਇਹ ਏਥੇ ਨਹੀਂ ਦਸਿਆ। ਪਰ ਇਸ ਤੋਂ ਪਹਿਲਾਂ ਦਾ ਕੋਈ ਵਾਕਤਾ, ਜਾਂ ਕਿਸੇ ਦਰਸ਼ਨ ਆਦ ਦੀ ਆਪਣੀ ਅਖੀਂ ਡਿਠੇ ਦੀ ਸਾਖ ਸੰਮਤ ਦੇਕੇ ਸਾਰੀ ਪੁਸਤਕ ਵਿਚ ਆਪ ਨੇ ਕੋਈ ਨਹੀਂ ਭਰੀ।ਜੇ ਅਸੀਂ ਇਹ ਕਹੀਏ ਕਿ ਇਸ ਤੋਂ ਪਹਿਲੇ ਛਿਬਰ ਦੀ ਅਚੇਤ ਅਵਸਥਾ ਸੀ ਤੇ ਕੋਈ ਸੁਰਤ ਸੰਭਾਲ ਨਹੀਂ ਸੀ ਤੇ ਇਸ ਸੰਮਤ ਵੇਲੇ ਹੀ ਕੁਝ ਹੋਸ਼ ਸੀ ਜੋ ਛੋਟੇ ਹੁੰਦਿਆਂ ਦੀ ਕੀਤੀ ਯਾਤ੍ਰਾ ਯਾਦ ਰਹੀ ਤੇ ਇਉਂ ਇਸ ਵੇਲੇ ਮਸਾਂ ਉਸ ਦੀ ਉਮਰਾ ਅਠ ਦਸ ਸਾਲ ਦੀ ਹੋਸੀ ਤਾਂ ਸ਼ਾਇਦ ਗਿਆਨੀ ਗੁਰਦਿਤ ਸਿੰਘ ਜੀ ਅਮੰਨਾਂ ਨਹੀਂ ਕਰਨਗੇ। ਉਨ੍ਹਾਂ ਦੇ ਹਿਸਾਬ ਵਿਚ ਇਸ ਵੇਲੇ ਛਿਬਰ ਦੀ ਉਮਰ ੧੭੩੬ ਤੋਂ ਸ਼ੁਰੂ ਕਰ ਕੇ ੧੭੯੨ ਵਿਚ ਪ੬ ਸਾਲ ਦੀ ਹੋਣੀ ਚਾਹੀਦੀ ਹੈ। ਕਿੱਥੇ ਦਸ ਸਾਲ ਤੇ ਕਿਥੇ ਪ੬ ਸਾਲ!

ਛਿਬਰ ਜੀ ਏਸੇ ਸੰਮਤ ਦਾ ਆਪਣਾ ਇਕ ਵਾਕਤਾ ਹੋਰ ਦਿੰਦੇ ਹਨ:–

ਸੰਮਤ ਸਤਾਰਾਂ ਸੈ ਬਾਨਵੇ ਸੀ ਤਬ ਭਇਆ।
ਤਦੋਂ ਮਛੀਆਂ ਨੂੰ ਅਚਣਚੇਤੇ ਆਇ ਕਾਲੁ ਪਇਆ।
ਦੇਖ ਅਚਰਜ ਰਿਹਾ ਸਭ ਕੋਈ।

ਅੰਮ੍ਰਿਤਸਰ ਦੀ ਮਛੀਆਂ ਨੂੰ ਨਥ ਵਾਲੀ ਪਈ ਨਿਕਲੇ ਫਟੀ ਹੋਈ।
ਇਹ ਬੀ ਕਉਤਕ ਅਖੀਂ ਹੈਸੀ ਡਿੱਠਾ।
ਫੇਰ ਹੋਏ ਸਿੰਘ ਇਕੱਠੇ ਗਾਉਂ ਮੈ ਫਿਰਿਆ ਸਿੰਘਾਂ ਦਾ ਚਿਠਾ।

ਵਾਕਯਾਤ ਇਸ ਤੋਂ ਪਹਿਲੇ ਬੀ (੧੭੩੬ ਤੋਂ ੧੭੬੨ ਦੇ ਵਿਚਕਾਰ) ਅੰਮ੍ਰਿਤਸਰ ਬਥੇਰੇ ਹੋਏ ਹੈਸਨ, ਪਰ ਹੋਰ ਕਿਸੇ ਨਾਲ ਅਖੀਂ ਡਿਠੇ ਦੀ ਸਾਖ ਨਹੀਂ, ਸਿਵਾਏ ਇਕ ਗਲ ਦੇ, ਜਿਥੇ ਛਿਬਰ ਨੇ ਲਿਖਿਆ ਹੈ ਕਿ ਮੈਂ ਮਾਮਾ ਕ੍ਰਿਪਾਲ ਸਿੰਘ ਜੀ ਦੇ ਦਰਸ਼ਨ ਕੀਤੇ ਹਨ। ਏਥੇ ਮਾਮਾ ਜੀ ਦੀ ਸੰਗਤ ਕੀਤੀ ਨਹੀਂ ਲਿਖਿਆ ਕੇਵਲ ਦਰਸ਼ਨ ਮਾਤ੍ਰ ਦੀ ਹੀ ਸਾਖ ਭਰੀ ਹੈ:—

ਮਾਮਾ ਕ੍ਰਿਪਾਲ ਸਿੰਘ ਜੀ ਸੁਭਿੱਖੀ।
ਦਸਵੇਂ ਪਾਤਸ਼ਾਹ ਕਾ ਮਾਮਾ, ਡਿਠਾ ਅਖੀ।

ਜੋ ਸ਼ਖਸ ਦਸਮ ਪਾਤਸ਼ਾਹ ਜੀ ਦੇ ਮਾਮਾ ਜੀ ਦੇ ਅੱਖੀਂ ਡਿਠੇ ਦਰਸ਼ਨਾਂ ਦਾ ਜ਼ਿਕਰ ਫਖਰ ਨਾਲ ਕਰਦਾ ਹੈ; ਜੇ ਓਹ ਕਦੇ ਦਸਮੇ ਪਾਤਸ਼ਾਹ ਦਾ ਹਜ਼ੂਰੀ ਸਿਖ ਹੁੰਦਾ ਤਾਂ ਕੀ ਉਹਨਾਂ ਦੇ ਹਜ਼ੂਰ ਰਹਿਣ ਦਾ ਯਾ ਘਟੋ ਘਟ ਅਖੀਂ ਡਿਠੇ ਦਰਸ਼ਨਾਂ ਦਾ ਜ਼ਿਕਰ ਕਰਨੋ ਰੁਕ ਜਾਂਦਾ? ਕਦੇ ਨਹੀਂ। ਮਾਮਾ ਜੀ ਦੇ ਤਾਂ ਅਖੀਂ ਡਿਠੇ ਦਰਸ਼ਨਾਂ ਦਾ ਜ਼ਿਕਰ ਕਰਨਾ ਤੇ ਦਸਮੇ ਪਾਤਸ਼ਾਹ ਜੀ ਦੇ ਅਖੀਂ ਡਿਠੇ ਦਰਸ਼ਨਾਂ ਦਾ ਜ਼ਿਕਰ ਨਾ ਕਰਨਾ ਕੀ ਸਾਬਤ ਨਹੀਂ ਕਰਦਾ ਕਿ ਉਸ ਨੇ ਦਸਵੇਂ ਪਾਤਸ਼ਾਹ ਜੀ ਦੇ ਦਰਸ਼ਨ ਉਕਾ ਨਹੀਂ ਸਨ ਕੀਤੇ। ਜੇ ਕੀਤੇ ਹੁੰਦੇ ਤਾਂ ਉਸ ਨੇ ਫਖਰੀਆ ਅਖਰਾਂ ਵਿਚ ਲਿਖਣਾਂ ਸੀ।

ਛਿਬਰ ਨੇ ਮਾਮਾ ਕ੍ਰਿਪਾਲਸਿੰਘ ਜੀ ਦੇ ਕਦੋਂ ਦਰਸ਼ਨ ਕੀਤੇ? ਉਸ ਨੇ ਮਾਮਾ ਜੀ ਅੰਮ੍ਰਿਤਸਰ ਆਏ ੧੭੮੪ ਵਿਚ ਲਿਖੇ ਹਨ ਤੇ ਕੁਝ ਚਿਰ ਬਾਦ ਚੜ੍ਹਾਈ ਕਰ ਗਏ ਲਿਖਿਆ ਹੈ, ਅਤੇ ੧੭੯੯ ਦਾ ਜਦ ਜ਼ਿਕਰ ਕੀਤਾ ਹੈ ਤਾਂ ਲਿਖਿਆ ਹੈ ਕਿ ਮਾਮਾ ਜੀ ਅਗੇ ਹੀ ਗੁਰਪੁਰੀ ਚੜ੍ਹਾਈ ਕਰ ਚੁਕੇ ਹਨ। ਇਸ ਹਿਸਾਬ ਛਿਬਰ ਨੇ ਮਾਮਾ ਜੀ ਦੇ ਦਰਸ਼ਨ ੧੭੮੪-੮੫ ਵਿਚ ਕੀਤੇ ਮੰਨੇ ਜਾ ਸਕਦੇ ਹਨ। ਚੂੰਕਿ

ਅੰਮ੍ਰਿਤਸਰ ਦੀ ਮੜੀਆਂ ਨੂੰ ਨਥ ਵਾਲੀ ਪਈ ਨਿਕਲੇ ਫਟੀ ਹੋਈ।
ਇਹ ਬੀ ਕਉਤਕ ਅਖੀਂ ਹੈਸੀ ਡਿੱਠਾ।
ਫੇਰ ਹੋਏ ਸਿੰਘ ਇਕੱਠੇ ਗਾਉਂ ਮੈ ਫਿਰਿਆ ਸਿੰਘਾਂ ਦਾ ਚਿਠਾ।

ਵਾਕਯਾਤ ਇਸ ਤੋਂ ਪਹਿਲੇ ਬੀ (੧੭੩੬ ਤੋਂ ੧੭੬੨ ਦੇ ਵਿਚਕਾਰ) ਅੰਮ੍ਰਿਤਸਰ ਬਥੇਰੇ ਹੋਏ ਹੋਸਨ, ਪਰ ਹੋਰ ਕਿਸੇ ਨਾਲ ਅਖੀਂ ਡਿਠੇ ਦੀ ਸਾਖ ਨਹੀਂ, ਸਿਵਾਏ ਇਕ ਗਲ ਦੇ, ਜਿਥੇ ਛਿਬਰ ਨੇ ਲਿਖਿਆ ਹੈ ਕਿ ਮੈਂ ਮਾਮਾ ਕ੍ਰਿਪਾਲ ਸਿੰਘ ਜੀ ਦੇ ਦਰਸ਼ਨ ਕੀਤੇ ਹਨ। ਏਥੇ ਮਾਮਾ ਜੀ ਦੀ ਸੰਗਤ ਕੀਤੀ ਨਹੀਂ ਲਿਖਿਆ ਕੇਵਲ ਦਰਸ਼ਨ ਮਾਤ੍ਰ ਦੀ ਹੀ ਸਾਖ ਭਰੀ ਹੈ:—

ਮਾਮਾ ਕ੍ਰਿਪਾਲ ਸਿੰਘ ਜੀ ਸੁਭਿੱਖੀ।
ਦਸਵੇਂ ਪਾਤਸ਼ਾਹ ਕਾ ਮਾਮਾ, ਡਿਠਾ ਅਖੀ।

ਜੋ ਸ਼ਖਸ ਦਸਮ ਪਾਤਸ਼ਾਹ ਜੀ ਦੇ ਮਾਮਾ ਜੀ ਦੇ ਅੱਖੀਂ ਡਿਠੇ ਦਰਸ਼ਨਾਂ ਦਾ ਜ਼ਿਕਰ ਫਖਰ ਨਾਲ ਕਰਦਾ ਹੈ; ਜੇ ਓਹ ਕਦੇ ਦਸਮੇ ਪਾਤਸ਼ਾਹ ਦਾ ਹਜ਼ੂਰੀ ਸਿਖ ਹੁੰਦਾ ਤਾਂ ਕੀ ਉਹਨਾਂ ਦੇ ਹਜ਼ੂਰ ਰਹਿਣ ਦਾ ਯਾ ਘਟੋ ਘਟ ਅਖੀਂ ਡਿਠੇ ਦਰਸ਼ਨਾਂ ਦਾ ਜ਼ਿਕਰ ਕਰਨੋ ਰੁਕ ਜਾਂਦਾ ? ਕਦੇ ਨਹੀਂ। ਮਾਮਾ ਜੀ ਦੇ ਤਾਂ ਅਖੀਂ ਡਿਠੇ ਦਰਸ਼ਨਾਂ ਦਾ ਜ਼ਿਕਰ ਕਰਨਾ ਤੇ ਦਸਮੇ ਪਾਤਸ਼ਾਹ ਜੀ ਦੇ ਅਖੀਂ ਡਿਠੇ ਦਰਸ਼ਨਾਂ ਦਾ ਜ਼ਿਕਰ ਨਾ ਕਰਨਾ ਕੀ ਸਾਬਤ ਨਹੀਂ ਕਰਦਾ ਕਿ ਉਸ ਨੇ ਦਸਵੇਂ ਪਾਤਸ਼ਾਹ ਜੀ ਦੇ ਦਰਸ਼ਨ ਉਕਾ ਨਹੀਂ ਸਨ ਕੀਤੇ। ਜੇ ਕੀਤੇ ਹੁੰਦੇ ਤਾਂ ਉਸ ਨੇ ਫਖਰੀਆ ਅਖਰਾਂ ਵਿਚ ਲਿਖਣਾਂ ਸੀ।

ਛਿਬਰ ਨੇ ਮਾਮਾ ਕ੍ਰਿਪਾਲਸਿੰਘ ਜੀ ਦੇ ਕਦੋਂ ਦਰਸ਼ਨ ਕੀਤੇ ? ਉਸ ਨੇ ਮਾਮਾ ਜੀ ਅੰਮ੍ਰਿਤਸਰ ਆਏ ੧੭੮੪ ਵਿਚ ਲਿਖੇ ਹਨ ਤੇ ਕੁਝ ਚਿਰ ਬਾਦ ਚੜਾਈ ਕਰ ਗਏ ਲਿਖਿਆ ਹੈ, ਅਤੇ ੧੭੯੯ ਦਾ ਜਦ ਜ਼ਿਕਰ ਕੀਤਾ ਹੈ ਤਾਂ ਲਿਖਿਆ ਹੈ ਕਿ ਮਾਮਾ ਜੀ ਅਗੇ ਹੀ ਗੁਰਪੁਰੀ ਚੜਾਈ ਕਰ ਚੁਕੇ ਹਨ। ਇਸ ਹਿਸਾਬ ਛਿਬਰ ਨੇ ਮਾਮਾ ਜੀ ਦੇ ਦਰਸ਼ਨ ੧੭੮੪-੮੫ ਵਿਚ ਕੀਤੇ ਮੰਨੇ ਜਾ ਸਕਦੇ ਹਨ। ਚੂੰਕਿ

ਵੇਲੇ ਉਹ ਆਪਣੇ ਆਪ ਨੂੰ 'ਨਿੱਕਾ' ਯਾ 'ਨਿਕੜਾ' ਕਹਿ ਸਕਦਾ ਹੈ। ਸਾਨੂੰ ਆਸ ਹੈ ਕਿ ਗਿਆਨੀ ਗੁਰਦਿਤ ਸਿੰਘ ਜੀ ਜੇ ਨਿਰਪੱਖਤਾ ਦੀ ਨੁਕਰ ਤੇ ਖੜ੍ਹਕੇ ਤੱਕਣਗੇ ਤਾਂ ਓਹ ਕਹਿਣਗੇ ਕਿ ਇਸ ਵੇਲੇ, ਭਾਵ ੧੭੯੩ ਵਿਚ, ਛਿਬਰ ਜੀ ਦੀ ਉਮਰ ਮਸਾਂ ਛੇ ਸਤ ਸਾਲ ਦੀ ਹੋਸੀ, ਪਰ ਜੇ ਹੋਰ ਵਧਾਕੇ ਬੀ ਓਹ ਕਹਿਣ ਤਾਂ ਤਦੋਂ ੧੬-੧੭ ਸਾਲਾਂ ਤੋਂ ਵੱਧ ਦੀ ਛਿਬਰ ਦੀ ਉਮਰ ਓਹ ਕਦੇ ਨਹੀਂ ਕਹਿ ਸਕਣਗੇ ਤੇ ਉਹਨਾਂ ਨੂੰ ਆਪਣਾ ਲੇਖਾ ਸਾਫ ਸਾਫ ਗ਼ਲਤ ਦਿੱਸ ਪਏਗਾ, ਕਿਉਂਕਿ ਉਹਨਾਂ ਦੇ ਹਿਸਾਬ ਵਿਚ ੧੭੯੩ ਵਿਚ ਛਿਬਰ ਦੀ ਉਮਰ ੫੭ ਸਾਲ ਦੀ ਬਣਦੀ ਹੈ। ਕੀ ੫੭ ਸਾਲ ਦਾ ਮਨੁਖ ਆਪਣੇ ਆਪ ਨੂੰ ਲਿਖ ਸਕਦਾ ਹੈ ਕਿ ਮੈਂ ਆਪਣੇ ਪਿਤਾ ਨਾਲ ਨਿੱਕਾ ਯਾ ਨਿਕੜਾ ਜਿਹਾ ਬੱਚਾ ਸਾਂ? ਸਾਡੇ ਖਿਆਲ ਵਿਚ ਤਾਂ ੨੦ ਯਾ ੨੫ ਸਾਲ ਦਾ ਬੀ ਕੋਈ ਨਿੱਕਾ ਨਿਕੜਾ ਨਹੀਂ ਅਖਵਾ ਸਕਦਾ। ਇਉਂ ਜੇ ੧੭੯੩ ਵਿਚ ਛਿਬਰ ਦੀ ਉਮਰ ਵਧ ਤੋਂ ਵਧ ੧੬-੧੭ ਸਾਲ ਦੀ ਮਿਥ ਲਈਏ ਤਾਂ ੧੭੩੬ ਵਿਚ, ਜਦ ਬੰਸਾਵਲੀ ਨਾਮਾ ਸਮਾਪਤ ਹੋਇਆ, ਤਾਂ ਸਾਰੀ ਉਮਰ ੬੦ ਸਾਲ ਦੀ ਬਣਦੀ ਹੈ।

ਤਾਂ ਫਿਰ ਕੀ ਜੋ ਉਸ ਨੇ ੧੮੩੬ ਵਿਚ ਲਿਖਿਆ ਹੈ ਕਿ 'ਸੱਤਰ ਬਰਸ ਸੋਧ ਮੈਂ ਕੀਤੀ', ਇਹ ਫਿਰ ਗ਼ਲਤ ਹੋਇਆ? ਹਾਂ, ਜਾਪਦਾ ਇਉਂ ਹੀ ਹੈ ਕਿ ਜਿਵੇਂ ਉਸ ਦੇ ਹੋਰ ਅਟੇ ਸਟੇ ਗ਼ਲਤ ਹਨ ਉਸੇ ਤਰ੍ਹਾਂ ਉਸ ਦਾ ਆਪਣੀ ਉਮਰਾ ਦਾ ਅਟਾ ਸਟਾ ਬੀ ਗ਼ਲਤ ਹੈ ਤੇ ਉਹ ੬੦ ਸਾਲ ਦੀ ਉਮਰ ਵਿਚ ਹੀ ਆਪਣੇ ਆਪ ਨੂੰ ਸੱਤਰਿਆ ਬਹੱਤਰਿਆ ਗਿਣਨ ਲਗ ਪਏ ਹਨ। ਸਾਡੀ ਜਾਚੇ—'ਸੱਤਰ ਬਰਸ ਸੋਧ ਮੈਂ ਕੀਤੀ' ਵਿਚ ਉਨ੍ਹਾਂ ਨੇ ਖੁੱਲਾ ਮੁਹਾਵਰਾ ਵਰਤਿਆ ਹੈ, ਜਿਸ ਦਾ ਭਾਵ ਹੈ ਕਿ ਮੈਂ ਸਾਰੀ ਉਮਰ ਹੀ ਇਸੇ ਦੀ ਸੋਧ ਸੁਧਾਈ ਵਿਚ ਰੁੱਝਾ ਰਿਹਾ ਹਾਂ, ਅਥਵਾ ਦੂਜੇ ਅਰਥਾਂ ਵਿਚ ਲੋਕਾਂ ਕੋਲੋਂ ਦੰਦ ਕਥਾਵਾਂ ਸੁਣਕੇ ਸੰਮਤਾਂ ਨੂੰ ਤੋੜਦਾ ਭੰਨਦਾ ਰਿਹਾ ਹਾਂ ਤੇ ਇਹ ਉਧੇੜ ਬੁਨ 'ਸਾਰੀ ਉਮਰ' ਜਾਰੀ ਰਖੀ ਹੈ।

ਉਹ ਆਪ ਬੀ ਕਹਿੰਦਾ ਹੈ ਕਿ ਮੈਂ ਇਸ ਪੁਸਤਕ ਵਿਚ ਝੱਲ ਖਿਲਾਰਿਆ ਹੈ:–

ਮੈਂ ਤਾਂ ਮੂਰਖ ਹੋਇ ਝਖ ਮਾਰੀ ਹੈ।
ਜੇ ਅਗੇ ਅਸੁਧ ਨ ਕਰੇ ਲਿਖਾਰੀ ਹੈ।
ਕੀ ਲੈਣਾ ਸੀ ਏਡਾ ਪੁਸਤਕ ਆਖਕੇ।
ਮੈਨੂੰ ਕਹਿਣ ਬਣਾਓ ਕਿਸੇ ਨ ਰਖਿਆ ਠਾਕਕੇ।
ਝੁਲਿਆਂ ਦੀ ਏਹ ਨਿਸ਼ਾਨੀ ਹੈ।
ਹੋਵੇ ਥੋੜੀ ਅਤੇ ਕਰੇ ਵਡੀ ਕਹਾਨੀ ਹੈ।
ਇਕ ਤੁਕ ਦਾ ਪੁਛਿਆ ਅਰਥ ਹੈ।
ਅਤੇ ਬਨਾਇਆ ਏਡਾ ਗ੍ਰੰਥ ਹੈ।
ਹੁਣ ਦੂਰ ਨ ਕੀਤਾ ਚਾਹੀਐ ਜੀ।
ਜਿਉਂ ਨਿਭੇ ਤਿਵੇਂ ਨਿਭਾਈਐ ਜੀ।

ਸਾਫ ਹੈ ਕਿ ਛਿੱਬਰ ਦੇ 'ਸੱਤਰ' ਪਦ ਤੋਂ ਮੁਰਾਦ ਤੀਹ ਘੱਟ ਸੌ ਨਹੀਂ, ਪਰ 'ਸਾਰੀ ਉਮਰ' ਹੈ। ਜਿਵੇਂ ਕਿਹਾ ਕਰਦੇ ਹਨ 'ਦਹ ਦੁਨੀਆ ਸੱਤਰ ਆਖਰ' ਤਾਂ ਇਸ ਦਾ ਅਰਥ ਇਹ ਨਹੀਂ ਹੁੰਦਾ ਕਿ ਦੁਨੀਆਂ ਵਿਚ ਪੌਣੇ ਦਸ ਤੇ ਆਖਰ ਵਿਚ ਪੌਣੇ ਸੱਤਰ ਨਹੀਂ ਹੋਣਗੇ। ਭਾਵ ਇਹ ਹੁੰਦਾ ਹੈ ਕਿ ਦੁਨੀਆਂ ਵਿਚ ਬੀ ਬਹੁਤ ਲਾਭ ਹੋਵੇਗਾ ਤੇ ਆਖਰ ਵਿਚ ਤਾਂ ਹੋਰ ਬੀ ਵਧੀਕ ਲਾਭ ਹੋਵੇਗਾ। ਇਹ 'ਸੱਤਰ' ਦਾ ਮੁਹਾਵਰਾ 'ਸਾਰੀ' ਦੇ ਭਾਵ ਵਿਚ ਮੁਸਲਮਾਨੀ ਸਮੇਂ ਤੋਂ ਟੁਰਿਆ ਹੈ। ਉਨ੍ਹਾਂ ਦੇ ਇਬਰਾਨੀ ਵਡਕੇ ੭੦ ਵਰ੍ਹੇ ਇਨਸਾਨ ਦੀ 'ਪੂਰੀ' ਯਾ 'ਸਾਰੀ' ਉਮਰਾ ਸਮਝਦੇ ਸਨ ਜਿਵੇਂ ਹਿੰਦੀ ਵਡਕੇ ਸੌ ਵਰ੍ਹੇ ਨੂੰ 'ਸਾਰੀ' ਯਾ 'ਪੂਰੀ' ਆਯੂ ਆਖਦੇ ਹਨ। ਮੁਹਾਵਰਾ ਹੈ 'ਨਾਲ ਸਤਾਰਾਂ ਵਿਗੜੀਆ ਸੱਤਰਾਂ ਨਾਲ ਸੰਵਾਰ'। ਏਥੇ ਠੀਕ 'ਸਤਾਰਾਂ' ਤੇ 'ਸੱਤਰ' ਅਰਥ ਨਹੀਂ ਲਵਾਂਗੇ ਪਰ ਜੁਆਨੀ ਤੇ ਬੁਢੇਪਾ। ਇਸੇ ਤਰ੍ਹਾਂ ਇਕ ਹੋਰ ਕਹਾਵਤ ਇਸ ਦੇ ਅਰਥ ਸਪਸ਼ਟ

ਕਰ ਦਿੰਦੀ ਹੈ, ਉਹ ਹੈ 'ਕਾਲਿਆਂ ਨਾਲ ਵਿਗਾੜੀਆ ਧਉਲਿਆਂ ਨਾਲ ਸੰਵਾਰ'।

ਇਉਂ ਛਿਬਰ ਜੀ ਪ੍ਰਚਲਤ ਮੁਹਾਵਰੇ ਮੁਜਬ 'ਸੱਤਰ' ਪਦ ਆਪਣੀ ਸਾਰੀ ਉਮਰ, ਜੋ ਭਾਵੇਂ ਸੱਤਰਾਂ ਤੋਂ ਘੱਟ ਬੀ ਹੈ ਦੇ ਅਰਥਾਂ ਵਿਚ ਵਰਤਦੇ ਹਨ, ਨਾਂ ਕਿ ਸੱਤਰ ਵਰਹੇ 'ਭਰ ਜੁਆਨੀ' ਤੋਂ ਮਗਰਲੇ; ਜਦ ਕਿ ੧੭੯੩ ਵਿਚ ਓਹ ਆਪਣੇ ਆਪ ਨੂੰ 'ਨਿਕਾ' ਤੇ 'ਨਿਕੜਾ' ਲਿਖਕੇ ਦੱਸ ਰਹੇ ਹਨ ਕਿ ਤਦੋਂ ਮੈਂ ਅਜੇ ਬੱਚਾ ਸਾਂ।

ਹੁਣ ਜੇ ਅਸੀਂ ੧੮੩੬ ਵਿਚ ਛਿਬਰ ਜੀ ਦੀ ਉਮਰ ੬੦ ਸਾਲ ਗਿਣ ਲਈਏ ਤਾਂ ਉਸ ਦਾ ਜਨਮ (੧੮੩੬–੬੦) ੧੭੭੬ ਬਿ: ਵਿਚ ਬੈਠਦਾ ਹੈ, ਭਾਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੋਤੀ ਜੋਤ (੧੭੬੫ ਬਿ:) ਸਮਾਉਣ ਤੋਂ ੧੧ ਸਾਲ ਪਿਛੋਂ। ਗਿਆਰਾਂ ਸਾਲ ਬਾਦ ਜੰਮਿਆ ਕੋਈ ਪ੍ਰਾਣੀ 'ਹਜ਼ੂਰੀ ਲੇਖਕ' ਜਾਂ 'ਹਜੂਰੀ ਸਿਖ' ਨਹੀਂ ਅਖਵਾ ਸਕਦਾ। ਸਾਨੂੰ ਆਸ ਹੈ ਸਾਡੇ ਮਿਤ੍ਰ ਗਿਆਨੀ ਗੁਰਦਿਤ ਸਿੰਘ ਜੀ ਜੋ ਕੇਸਰ ਸਿੰਘ ਛਿਬਰ ਨੂੰ 'ਹਜ਼ੂਰੀ ਸਿਖ' ਦੀ ਪਦਵੀ ਦੇ ਰਹੇ ਹਨ, ਆਪਣੀ ਬਖਸ਼ੀਸ਼ ਵਾਪਸ ਲੈ ਲੈਣਗੇ ਕਿਉਂਕਿ ਛਿਬਰ ਇਸ ਦਾ ਅਧਿਕਾਰੀ ਸਾਬਤ ਨਹੀਂ ਹੁੰਦਾ; ਅਤੇ ਨਾਲ ਹੀ ਜੋ ਉਸ ਦੀ ਸਾਖ ਨੂੰ 'ਦਾਹਵੇ ਭਰੀ ਸਚਿਆਈ' ਕਹਿਕੇ ਗੌਰਵਤਾ ਦੇ ਰਹੇ ਹਨ ਉਸ ਪਰ ਬੀ ਹੜਤਾਲ ਫੇਰ ਦੇਣਗੇ, ਕਿਉਂਕਿ ਉਸ ਦੀ ਸਾਖ ਕਚਿਆਈ ਭਰੀ ਤੇ ਅਨਇਤਿਹਾਸਕ ਸਹੀ ਹੁੰਦੀ ਹੈ।

ਗਿਆਨੀ ਗੁਰਦਿਤ ਸਿੰਘ ਜੀ ਦੇ ਉਪਰ ਦੱਸੇ ਤੇ ਵਿਚਾਰ ਵਿਚ ਆ ਰਹੇ ਲੇਖ ਵਿਚ ਭਾਵੇਂ ਹੋਰ ਵੀ ਅਨੇਕ ਗ਼ਲਤ ਬਿਆਨੀਆਂ ਤੇ ਅਸ਼ੁਧੀਆਂ ਹਨ ਪਰ ਇਸ ਵੇਲੇ ਅਸੀਂ ਕੇਵਲ ਪਾਵਨ ਆਦਿ ਬੀੜ ਦੇ ਸੰਕਲਤ ਕਰਨ ਦੇ ਸੰਮਤ ਪਰ ਹੀ ਵੀਚਾਰ ਕਰ ਰਹੇ ਹਾਂ, ਇਸ ਲਈ ਸਾਡੇ ਲੇਖਾਂ ਦਾ ਮੁੱਖ ਨਿਸ਼ਾਨਾ ਆਦਿ ਬੀੜ ਦੇ ਸੰਕਲਤ ਕਰਨ ਦਾ ਸੰਮਤ ਹੀ ਹੈ, ਤੇ ਸਾਡਾ ਖਿਆਲ ਹੈ ਕਿ ਇਸ ਵਿਸ਼ੇ ਤੇ ਜੋ ਰੋਸ਼ਨੀ ਇਨ੍ਹਾਂ ਲੇਖਾਂ ਵਿਚ ਪਾਉਣ ਦਾ ਅਸਾਂ ਜਤਨ

ਕੀਤਾ ਹੈ ਓਹ ਕਾਫੀ ਹੈ, ਅਨੇਕ ਵਿਦ੍ਵਾਨਾਂ ਦੀ ਇਨ੍ਹਾਂ ਲੇਖਾਂ ਪਰ ਆਈ ਸੰਮਤੀ ਤੇ ਸ਼ਲਾਘਾ ਜੋ ਅਸੀਂ ਅਗੇ ਦਿੰਦੇ ਹਾਂ, ਸਪਸ਼ਟ ਦੱਸ ਰਹੀ ਹੈ ਕਿ ਏਹ ਲੇਖ ਤਸੱਲੀ ਯੋਗ ਹਨ। ਇਸ ਲਈ ਅਗੋਂ ਅਸੀਂ ਹਾਲ ਦੀ ਘੜੀ ਇਸ ਲੇਖ ਲੜੀ ਨੂੰ ਏਥੇ ਸੰਮਾਪਤ ਕਰਦੇ ਹਾਂ। ਅੰਤਮ ਸਿੱਟੇ ਦੇ ਰੂਪ ਵਿਚ ਅਸੀਂ ਇਨ੍ਹਾਂ ਲੇਖਾਂ ਵਿਚ ਇਹ ਨਿਸਚੇ ਪੂਰਬਕ ਸਹੀ ਕਰ ਚੁਕੇ ਹਾਂ ਕਿ ਪਰਮ ਪਵਿਤ੍ਰ ਆਦਿ ਬੀੜ ਲਿਖੀ ਜਾਕੇ ੧੬੬੧ ਬਿ: ਵਿਚ ਹੀ ਸੰਪੂਰਣ ਹੋਈ ਹੈ, ਏਹੋ ਹੀ ਇਸ ਦੇ ਸੰਕਲਤ ਕਰਨ ਦਾ ਦੁਰਸਤ ਸੰਮਤ ਹੈ; ੧੬੫੮ ਬਿ: ਬਿਲਕੁਲ ਗ਼ਲਤ ਤੇ ਅਨਇਤਿਹਾਸਿਕ ਸੰਮਤ ਹੈ।

ਸਾਡੀ ਪ੍ਰਾਰਥਨਾ ਹੈ ਕਿ ਸਾਡੇ ਇਹੋ ਖੋਜੀ ਮਿੱਤ੍ਰ ਪਾਵਨ ਆਦਿ ਬੀੜ ਨੂੰ ਰੱਦ ਕਰਨ ਦਾ ਕੋਝਾ ਇੰਦੀਆ ਤਰਕ ਕਰ ਦੇਣ, ਕਿਉਂਕਿ ਨਾ ਨਿਰਾ ਇਤਿਹਾਸ ਉਨ੍ਹਾਂ ਦਾ ਸਾਥ ਨਹੀਂ ਦਿੰਦਾ, ਸਗੋਂ ਪੰਥ ਬੀ ਇਸ ਕੋਝੀ ਚਾਲ ਨੂੰ ਪਸੰਦ ਨਹੀਂ ਕਰੇਗਾ। ਪਾਵਨ ਆਦਿ ਬੀੜ 'ਖਾਲਸਾ ਸਮਾਚਾਰ' ਦੀ ਜ਼ਾਤੀ ਜਾਇਦਾਦ ਨਹੀਂ, ਪਰ ਇਹ ਕੌਮੀ ਅਮੁੱਲਜ ਤੇ ਪੂਜਣ ਯੋਗ ਭੰਡਾਰ ਸਭ ਦਾ ਸਾਂਝਾ ਹੈ ਅਤੇ ਸਾਨੂੰ, ਹਰ ਸਿਖ ਮਾਤ੍ਰ ਨੂੰ ਇਸ ਪਰ ਮਾਣ ਤੇ ਫ਼ਖ਼ਰ ਹੋਣਾ ਚਾਹੀਦਾ ਹੈ ਕਿ ਦੁਨੀਆਂ ਦੇ ਸਾਰੇ ਧਰਮਾਂ ਵਿਚੋਂ ਕੇਵਲ ਸਾਡਾ ਹੀ ਇਕ ਸਿਖ ਧਰਮ ਹੈ ਜਿਸ ਦੇ ਪਾਸ ਇਸ ਦੇ ਹਾਦੀ ਸ੍ਰੀ ਸਤਿਗੁਰੂ ਜੀ ਦੇ ਪਵਿਤ੍ਰ ਹੱਥਾਂ ਦੀ ਸੰਕਲਤ ਕੀਤੀ ਧਰਮ ਗ੍ਰੰਥ ਦੀ ਪਾਵਨ ਆਦਿ ਬੀੜ ਸੁਰਖਜ਼ਤ ਹੈ ਅਤੇ ਸਾਡਾ ਇਹ ਯਤਨ ਹੋਣਾ ਚਾਹੀਏ ਕਿ ਇਹ ਪਾਵਨ ਬੀੜ ਰਹਿੰਦੀ ਦੁਨੀਆਂ ਤੋੜੀ ਸੁਰੱਖਜਤ ਰਹੇ ਤੇ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਇਸ ਅਲੌਕਿਕ ਘਾਲ ਦੇ ਦਰਸ਼ਨ ਕਰ ਕਰ ਸਾਡੇ ਸੀਸ ਝੁਕਦੇ ਤੇ ਹਿਰਦੇ ਫ਼ਖ਼ਰ ਵਿਚ ਸਦਾ ਉੱਚੇ ਉਠਦੇ ਰਹਿਣ।

—ਇਤੀ—

# ਸਿਖ ਹਿਸਟਰੀ ਸੁਸਾਇਟੀ ਦੇ ਪ੍ਰਧਾਨ

## ਪ੍ਰਸਿੱਧ ਹਿਸਟੋਰੀਅਨ

# ਸ੍ਰੀਮਾਨ ਬਾਬਾ ਪ੍ਰੇਮ ਸਿੰਘ ਜੀ ਹੋਤੀ ਵਾਲਿਆਂ ਵਲੋਂ

# ਜ਼ਰੂਰੀ ਬੇਨਤੀ

'ਖਾਲਸਾ ਸਮਾਚਾਰ' ਅੰਮ੍ਰਿਤਸਰ ਵਿਚ ਸ੍ਰੀ ਕਰਤਾਰ ਪੁਰ ਵਾਲੀ ਆਦਿ ਬੀੜ ਦੇ ਸੰਕਲਨਾਂ ਕਾਲ ਬਾਰੇ ਕੁਝ ਲੇਖ ਮੇਰੀ ਨਜ਼ਰੋਂ ਲੰਘੇ ਹਨ। ਇਨ੍ਹਾਂ ਵਿਚ ਇਹ ਪੜ੍ਹਕੇ ਮੈਨੂੰ ਹੈਰਾਨੀ ਹੋਈ ਕਿ ਸਿਖ ਹਿਸਟਰੀ ਸੁਸਾਇਟੀ ਦੇ ਇਤਿਹਾਸਿਕ ਪੱਤ੍ਰ ਵਿਚ ਕਿਸੇ ਸੱਜਣ ਨੇ ਇਸ ਪਾਵਨ ਬੀੜ ਦੀ ਸੰਪੂਰਨਤਾ ਦੇ ਸੰਮਤ ੧੬੬੧ ਬਿ: ਦੇ ਵਿਰੁੱਧ ਇਸ਼ਾਰੇ ਕਿਨਾਏ ਦੇ ਤੌਰ ਪੁਰ ਕੁਝ ਸ਼ੰਕਾ ਉਪਜਾਣ ਦੀ ਸੰਭਾਵਨਾ ਵਾਲਾ ਲੇਖ ਲਿਖਿਆ ਹੈ! ਇਸ ਬਾਰੇ ਮੈਂ ਭਰੋਸੇ ਨਾਲ ਲਿਖਦਾ ਹਾਂ ਕਿ ਸੁਸਾਇਟੀ ਦੇ ਕਿਸੇ ਜ਼ਿੰਮੇਵਾਰ ਦਾ ਇਸ ਕੰਮ ਵਿਚ ਹੱਥ ਨਹੀਂ। ਜੋ ਕੁਝ ਕਿਸੇ ਲਿਖਿਆ ਹੈ ਇਹ ਉਸ ਦੀ ਜ਼ਾਤੀ ਰਾਇ ਹੈ ਅਤੇ ਇਸ ਲਈ ਉਹ ਆਪ ਜ਼ਿੰਮਾਵਾਰ ਹੈ।

ਮੈਂ ਇਸ ਤਰ੍ਹਾਂ ਦੇ ਪਰਚਾਰ ਨੂੰ ਪੰਥ ਦੀ ਏਕਤਾ ਲਈ ਅਤਿਅੰਤ ਹਾਨੀਕਾਰਕ ਸਮਝਦਾ ਹਾਂ, ਜਿਸ ਨਾਲ ਲੱਖਾਂ ਸਿਦਕੀ ਗੁਰ੍ਸਿਖਾਂ ਦੇ ਮਨਾਂ ਨੂੰ ਅਸਹਿ ਸੱਟ ਵੱਜਦੀ ਹੈ।

ਸ਼ਿਮਲਾ
੨-੮-੫੨

ਦਾਸ—ਬਾਬਾ ਪ੍ਰੇਮ ਸਿੰਘ

---

# ਇਨ੍ਹਾਂ ਲੇਖਾਂ ਬਾਰੇ

# ਪ੍ਰਸਿੱਧ ਵਿਦ੍ਵਾਨਾਂ ਦੀਆਂ ਰਾਵਾਂ

## ਸਰਦਾਰ ਬਹਾਦਰ ਭਾਈ ਜੋਧ ਸਿੰਘ ਜੀ ਐਮ. ਏ.

ਪਹਿਲੇ ਦੋ ਲੇਖ ਪੜ੍ਹਨੇ ਪਰ ਆਪ ਦਾ ਇਹ ਪ੍ਰਸੰਸਾ ਪੱਤ੍ਰ ਆਇਆ:-

ਪਿਆਰੇ ਭਾਈ ਮਹਾਂ ਸਿੰਘ ਜੀ,

ਖਾਲਸਾ ਸਮਾਚਾਰ ਵਿਚ ਦੋ ਮੁਖਲੇਖ ਭਾਈ ਕੇਸਰ ਸਿੰਘ ਛਿੱਬਰ ਦੀ ਬੰਸਾਵਲੀ ਸੰਬੰਧੀ ਆਪ ਦੀ ਲਿਖਤ ਪੜੇ। ਬਹੁਤ ਸੁੰਦਰ ਟੀਕਾ ਟਿੱਪਣੀ ਕੀਤੀ ਹੈ ਅਤੇ ਹਰ ਤਰ੍ਹਾਂ ਨਾਲ ਯੋਗ ਸ਼ਬਦ ਵਰਤੇ ਹਨ। ਮੇਰੇ ਖਿਆਲ ਵਿਚ ਤੁਸਾਂ ਚੰਗੀ ਤਰ੍ਹਾਂ ਸਾਬਤ ਕਰ ਦਿਤਾ ਹੈ ਕਿ ਛਿਬਰ ਦੀਆਂ ਤਾਰੀਖਾਂ ਮੰਨਣ ਯੋਗ ਨਹੀਂ।

੬-੭-੫੨] ਆਪ ਦਾ ਹਿਤੂ-ਜੋਧ ਸਿੰਘ

ਸਾਰੇ ਲੇਖਾਂ ਦੇ ਪੜ੍ਹਨ ਪਿਛੋਂ ਆਪ ਲਿਖਦੇ ਹਨ:-

ਸ੍ਰੀ ਮਾਨ ਐਡੀਟਰ ਸਾਹਿਬ

ਖਾਲਸਾ ਸਮਾਚਾਰ, ਸ੍ਰੀ ਅੰਮ੍ਰਿਤਸਰ ਜੀ,

ਮੈਂ ਆਪ ਦੇ ਛੇ ਮੁਖ ਲੇਖ ਸ੍ਰੀ ਆਦਿ ਬੀੜ ਦੀ ਸੰਕਲਨਾਂ ਬਾਬਤ ਪੜ੍ਹੇ ਹਨ। ਮੈਂ ਹੈਰਾਨ ਹਾਂ ਕਿ ਜਦ ਸ੍ਰੀ ਕਰਤਾਰ ਪੁਰ ਵਾਲੀ ਬੀੜ ਪੁਰ ਸੰਮਤ ੧੬੬੧ ਮੌਜੂਦ ਹੈ ਤਾਂ ਫਿਰ ਇਕ ਬਹੁਤ ਪਿਛੋਂ ਦੇ ਲੇਖਕ ਦੀ ਉਗਾਹੀ ਨੂੰ ਵਧੀਕ ਪ੍ਰਮਾਣੀਕ ਦੱਸਣਾਂ ਕਿਸ ਪ੍ਰਕਾਰ ਦੇ ਨਿਆਇ ਅਨੁਕੂਲ ਹੈ? ਪਰੰਤੂ ਜੋ ਹੀਜ ਪਿਆਜ ਉਸ ਲੇਖਕ ਦੀਆਂ

ਦਿੱਤੀਆਂ ਹਰ ਮਸ਼ਹੂਰ ਇਤਿਹਾਸਕ ਤਾਰੀਖਾਂ ਦਾ ਤੁਸਾਂ ਆਪਣੇ ਲੇਖਾਂ ਵਿਚ ਖੋਲ੍ਹਿਆ ਹੈ, ਉਸ ਤੋਂ ਵਧੀਕ ਸਪਸ਼ਟ ਹੋ ਜਾਂਦਾ ਹੈ ਕਿ ਭਾਈ ਕੇਸਰ ਸਿੰਘ ਛਿਬਰ ਘਟਨਾਵਾਂ ਦੀਆਂ ਤਾਰੀਖਾਂ ਦੇਣ ਵਿਚ ਕਿਸੇ ਖਾਸ ਖੋਜ ਤੋਂ ਕੰਮ ਨਹੀਂ ਲੈਂਦਾ ਰਹਿਆ। ਪਰੰਤੂ ਜੇ ਤੁਸੀਂ ਇਹ ਆਖੋ ਕਿ ਜਿਹੜੇ ਲੋਕ ਸ੍ਰੀ ਕਰਤਾਰ ਪੁਰ ਦੀ ਬੀੜ ਬਾਬਤ ਸੰਸੇ ਪੈਦਾ ਕਰ ਰਹੇ ਹਨ, ਓਹ ਹੁਣ ਨਿਰੁਤ੍ਰ ਹੋ ਜਾਣਗੇ ਤੇ ਅਗੋਂ ਲਈ ਮੁੜ ਉਹੋ ਯੁਕਤੀਆਂ, ਜਿਹੜੀਆਂ ਕਈ ਵੇਰ ਨਿਰਮੂਲ ਸਿਧ ਕੀਤੀਆਂ ਜਾ ਚੁਕੀਆਂ ਹਨ, ਨਹੀਂ ਦੁਹਰਾਣਗੇ ਤਾਂ ਇਹ ਆਸ ਸ਼ਾਇਦ ਹੀ ਆਪਦੀ ਪੂਰੀ ਹੋਵੇ। ਉਨ੍ਹਾਂ ਦਾ ਖਾਸ ਪ੍ਰਯੋਜਨ ਇਤਿਹਾਸ ਖੋਜ ਨਹੀਂ, ਉਹ ਇਕ ਖਾਸ ਮਨਤੱਵ ਲਈ ਇਹ ਲੇਖ ਲਿਖ ਰਹੇ ਹਨ। ਜਦੋਂ ਦਾ ਰਾਗਮਾਲਾ ਦਾ ਮਾਮਲਾ ਛਿੜਿਆ ਹੈ ਓਦੋਂ ਤੋਂ ਇਹ ਲਿਖਤਾਂ ਅਸੀਂ ਪੜ੍ਹ ਰਹੇ ਹਾਂ ਤੇ ਸ਼ਾਇਦ ਰਹਿੰਦੀ ਆਯੂ ਪੜ੍ਹਦੇਰਵ੍ਹਾਂਗੇ।

ਤਾਂ ਭੀ ਤੁਸਾਡਾ ਉਦਮ ਬਹੁਤ ਸ਼ਲਾਘ ਯੋਗ ਹੈ, ਕਿਉਂਕਿ ਸਚਾਈ ਪ੍ਰਗਟ ਕਰਨਾ ਅੰਤ ਜੈ ਪ੍ਰਾਪਤ ਕਰਦਾ ਹੈ।

੨੧-੮-੫੨]   ਆਪ ਦਾ ਹਿਤੂ—ਜੋਧ ਸਿੰਘ

# ਪ੍ਰਸਿੱਧ ਹਿਸਟੋਰੀਅਨ ਬਾਬਾ ਪ੍ਰੇਮ ਸਿੰਘ ਜੀ ਹੋਤੀ ਵਾਲੇ

ਪਰਮ ਪਿਆਰੇ ਸ੍ਰੀ ਗਿਆਨੀ ਮਹਾਂ ਸਿੰਘ ਜੀ!

'ਖਾਲਸਾ ਸਮਾਚਾਰ' ਵਿਚ ਛਪੇ ('ਆਦਿ ਬੀੜ ਦੇ ਸੰਕਲਨਾ ਕਾਲ ਵਾਲੇ' ਸਾਰੇ) ਲੇਖ ਪੜ੍ਹੇ। ਕੇਸਰ ਸਿੰਘ ਛਿਬਰ ਦੀ ਲਿਖਤ ਦੀ ਇਤਿਹਾਸਿਕ ਕਦਰ ਕੂਤ ਬਾਰੇ ਮੈਂ ਆਪ ਜੀ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਅਤੇ ਆਪ ਦੀ ਖੋਜ ਦੀ ਸ਼ਲਾਘਾ ਕਰਦਾ ਹਾਂ। ਮੈਂ ਲੰਮੀ ਖੋਜ ਪੜਤਾਲ ਦੇ ਉਪਰੰਤ ਇਸ ਨਤੀਜੇ ਪਰ ਪੁੱਜਾ ਹਾਂ ਕਿ ਨਿਰਸੰਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਦੀ ਸੰਪੂਰਨਤਾ

ਦਾ ਠੀਕ ਸਾਲ ਸੰਮਤ ੧੬੬੧ ਹੀ ਹੈ; ਇਸ ਵਿਚ ਕਿਸੇ ਸ਼ੱਕ ਸ਼ੁਬ੍ਹੇ ਦੀ ਗੁੰਜਾਇਸ਼ ਨਹੀਂ।

ਸ਼ਿਮਲਾ] ਆਪ ਦਾ ਹਿਤੂ—ਬਾਬਾ ਪ੍ਰੇਮ ਸਿੰਘ

## ਪ੍ਰੋ: ਕ੍ਰਿਪਾਲ ਸਿੰਘ ਜੀ, ਹਿਸਟਰੀ ਰੀਸਰਚ ਸਕਾਲਰ, ਖਾਲਸਾ ਕਾਲਜ, ਅੰਮ੍ਰਿਤਸਰ

ਸ੍ਰੀ ਮਾਨ ਜੀਓ,

ਮੈਂ ਆਪ ਜੀ ਦੇ 'ਆਦਿ ਬੀੜ ਦਾ ਸੰਕਲਨਾ ਕਾਲ' ਬਾਰੇ ਮਜ਼ਮੂਨਾਂ ਦੀ ਲੜੀ ਪੜ੍ਹੀ ਹੈ ਤੇ ਮੈਂ ਅਨੁਭਵ ਕਰਦਾ ਹਾਂ ਕਿ ਤੁਸਾਂ ਇਸ ਸੰਬੰਧ ਵਿਚ ਠੀਕ ਅਗੁਵਾਈ ਕੀਤੀ ਹੈ।

੧੨—੯—੫੨ ਆਪ ਦਾ ਹਿਤੂ—ਕਿਰਪਾਲ ਸਿੰਘ

## ਭਾਈ ਸਾਹਿਬ ਭਾਈ ਹਰਨਾਮ ਸਿੰਘ ਜੀ ਹੈਡ ਪੁਜਾਰੀ ਸ੍ਰੀ ਹਜ਼ੂਰ ਸਾਹਿਬ, ਨਾਦੇੜ

ਕਿਰਪਾਲੂ ਜੀਓ

ਖਾਲਸਾ ਸਮਾਚਾਰ ਵਿਚ ਆਪ ਜੀ ਵਲੋਂ 'ਆਦਿ ਬੀੜ ਸੰਕਲਨਾ ਕਾਲ' ਬਾਬਤ ਜੋ ਲੇਖ ਛਪੇ ਹਨ ਓਹ ਅਤਿ ਪ੍ਰਸੰਸਾ ਯੋਗ ਹਨ। ਅਸੀਂ ਇਸ ਲੇਖ ਦੀ ਬੜੀ ਖੁਸ਼ੀ ਮਨਾਈ ਹੈ ਕਿ ਆਪ ਜੀ ਨੇ ਗਿਆਨੀ ਗੁਰਦਿਤ ਸਿੰਘ ਦੇ ਲਿਖੇ ਗ਼ਲਤ ਸੰਮਤ ੧੬੫੯ ਨੂੰ ਗ਼ਲਤ ਸਾਬਤ ਕੀਤਾ ਹੈ ਤੇ ਸੰਗਤਾਂ ਵਿਚ ਪਾਈ ਜਾ ਰਹੀ ਗ਼ਲਤ ਫਹਿਮੀ ਨੂੰ ਦੂਰ ਕੀਤਾ ਹੈ। ਅਸੀਂ ਬਿਨੈ ਕਰਦੇ ਹਾਂ ਕਿ ਆਪ ਇਸ ਲੇਖ ਨੂੰ ਇਸ ਤਰੀਕੇ ਨਾਲ ਸੰਭਾਲੋ ਜਿਵੇਂ ਇਹ ਲੇਖ ਇਤਿਹਾਸਕ ਰੂਪ ਹੋਕੇ ਲਾਇਬ੍ਰੇਰੀਆਂ ਤੇ ਗੁਰਸਿਖਾਂ ਦੇ ਘਰਾਂ ਵਿਚ ਯਾਦਗਾਰ ਕਾਇਮ ਰਹੇ ਤੇ ਕਿਸੇ ਸਮੇਂ ਭੀ ਅਜੇਹੀ ਗ਼ਲਤ ਫਹਿਮੀ ਪਾਣ ਦਾ ਕੋਈ ਹੀਆ ਨਾ ਕਰ ਸਕੇ।

ਆਪ ਦਾ ਸੁਭਚਿੰਤਕ—ਹਰਿਨਾਮ ਸਿੰਘ ਹੈਡ ਪੁਜਾਰੀ

# ਪ੍ਰੋਫੈਸਰ ਪ੍ਰੀਤਮ ਸਿੰਘ ਜੀ ਐਮ. ਏ.
## ਮਹਿੰਦਰਾ ਕਾਲਜ ਪਟਿਆਲਾ

ਮਾਨਯੋਗ ਸਰਦਾਰ ਜੀ,

ਖਾਲਸਾ ਸਮਾਚਾਰ ਵਿਚ ਛਿੱਬਰ ਬਾਰੇ ਜਿਹੜੇ ਲੇਖ ਛਪੇ ਹਨ, ਉਨ੍ਹਾਂ ਤੋਂ ਆਪ ਦੀ ਖੋਜ-ਪ੍ਰਬੀਨਤਾ ਤੇ ਵਿਦਵਤਾ ਫੁੱਟ ਫੁੱਟ ਪੈਂਦੀ ਹੈ। ਜਿਹੜੇ ਨਤੀਜੇ ਆਪ ਨੇ ਕੱਢੇ ਹਨ ਉਨ੍ਹਾਂ ਬਾਰੇ ਤਾਂ ਉਹੀ ਵਿਦਵਾਨ ਸਹੀ ਰਾਏ ਦੇ ਸਕਦੇ ਹਨ, ਜਿਨ੍ਹਾਂ ਨੇ ਇਸ ਮਜ਼ਮੂਨ ਤੇ ਕੁਝ ਖੋਜ ਆਪ ਕੀਤੀ ਹੈ, ਪਰ ਜਿਥੋਂ ਤਕ ਤੁਹਾਡੀ ਵਿਦ੍ਵਤਾ ਦਾ ਸੰਬੰਧ ਹੈ ਉਹ ਸਪਸ਼ਟ ਹੈ।...... ......

ਆਪ ਦਾ ਦਾਸ—ਪ੍ਰੀਤਮ ਸਿੰਘ

# ਡਾ: ਹਰਿਭਜਨ ਸਿੰਘ ਜੀ, ਐਫ.ਆਰ.ਸੀ.ਐਸ.

ਸ੍ਰੀ ਮਾਨ ਜੀ,

ਆਪ ਦੇ ਲੇਖ 'ਆਦਿ ਬੀੜ ਦੇ ਸੰਕਲਨਾ ਕਾਲ' ਬਾਰੇ ਪੜ੍ਹਕੇ ਬੜੀ ਖੁਸ਼ੀ ਹੋਈ ਹੈ ਕਿ 'ਖਾਲਸਾ ਸਮਾਚਾਰ' ਕੈਸੇ ਸੁਹਣੇ ਤ੍ਰੀਕੇ ਨਾਲ ਸੱਚ ਦੀ ਖੋਜ ਕਰਦਾ ਹੈ, ਸੱਚ ਤੇ ਪਹਿਰਾ ਦੇਂਦਾ ਹੈ ਤੇ ਸਚ ਨੂੰ ਪ੍ਰਗਟਾ ਕੇ ਉਸ ਦਾ ਪ੍ਰਚਾਰ ਕਰਦਾ ਹੈ। ਆਪ ਨੇ ਸਿੱਖ ਇਤਿਹਾਸ ਦੇ ਸਟੂਡੈਂਟ ਤੇ ਰੀਸਰਚ ਵਰਕਰ ਨੂੰ ਇਕ ਸੁਹਣਾ ਰਾਹ ਦੱਸਿਆ ਹੈ ਕਿ ਕਿਸ ਤਰ੍ਹਾਂ ਨਿਰਪੱਖ ਤੇ ਹਰਪਾਸਿਓਂ ਚੌਕਸ ਹੋਕੇ ਇਤਿਹਾਸਕ ਸਚਾਈ ਦੇ ਤੱਤ ਨੂੰ ਰਿੜਕਕੇ ਕੱਢਣਾ ਹੈ। ਅੱਗੇ ਬੀ 'ਰਾਗਮਾਲਾ' ਦੇ ਮਾਮਲੇ ਵਿਚ 'ਖਾਲਸਾ ਸਮਾਚਾਰ' ਨੇ ਬੜੀ ਕਾਮਯਾਬੀ ਨਾਲ ਸਾਬਤ ਕਰ ਦਿਤਾ ਸੀ ਕਿ ਰਾਗ ਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਅਖੰਡਤਾਈ ਤੇ ਪੂਰਨਤਾ ਨੂੰ ਕਾਇਮ ਰਖਣਾ, ਸਾਰੀ ਮਨੁਖ ਜਾਤੀ ਲਈ, ਬੜਾ ਜ਼ਰੂਰੀ ਕਾਰਜ ਹੈ ਤੇ ਆਪ ਨੇ ਇਸ ਫਰਜ਼ ਨੂੰ ਖੂਬ ਪਛਾਣਿਆ ਤੇ ਨਿਬਾਹ ਰਹੇ ਹੋ।

ਪਿਛਲੇ ਸਾਲ ਯੋਰਪ ਦੇ ਦੌਰੇ ਵਿਚ ਵਿਦ੍ਵਾਨਾਂ, ਸਾਇੰਸਦਾਨਾਂ ਤੇ ਫਿਲਾਸਫਰਾਂ ਦੀ ਇਕ ਇਕੱਤ੍ਰਤਾ ਵਿਚ, ਜਿਥੇ ਇਨਸਾਨੀ ਜ਼ਿੰਦਗੀ ਦੇ ਮਸਲਿਆਂ ਤੇ ਵਿਚਾਰ ਹੋ ਰਹੀ ਸੀ, ਮੈਨੂੰ ਗੁਰਬਾਣੀ ਦੇ ਇਕ ਮਹਾਂ ਵਾਕ ਦੇ ਅਰਥ ਦੱਸਣ ਦਾ ਅਵਸਰ ਮਿਲਿਆ। ਓਹ ਸਭ ਹੈਰਾਨ ਹੋ ਗਏ ਕਿ ਗੁਰਬਾਣੀ ਵਿਚ ਕਿਸ ਤਰ੍ਹਾਂ ਐਤਨੇ ਪੱਕੇ ਖਿਆਲ ਦਿਤੇ ਹਨ, ਜਿੱਥੇ ਸ਼ੱਕ ਦੀ ਕੋਈ ਲੇਸ਼ ਨਹੀਂ। ਪੂਰਨ ਤੇ ਨਿਰੋਲ ਸੱਚੇ ਤੇ ਸਦਾ ਸੱਚੇ ਵਾਕ ਹਨ, ਜਿਥੇ ਦੇਸ਼ ਕਾਲ ਦਾ ਕੋਈ ਅਸਰ ਨਹੀਂ, ਫਿਰ ਐਸੇ ਤੱਤ ਕੱਢੇ ਹਨ ਜੋ all inclusive ਤੇ final ਹਨ। ਸਭ ਦ੍ਰਿਸ਼ਟੀ ਕੋਣਾਂ ਤੋਂ ਹਰ ਪਾਸਿਓਂ ਸਦਾ ਸੱਚ ਹਨ; ਤੇ ਕੋਈ ਸ਼ੱਕ ਦੀ ਝਲਕ, ਯਾ ਅਪੂਰਨਤਾ—ਜੋ ਅਜੇ ਪੂਰੀ ਹੋਣੀ ਹੈ—ਦਾ ਮਾਦਾ ਜੋ ਵਿਦਜਕ ਯਾ ਫਿਲਾਸਫ਼ੀ ਯਾ ਸਾਇੰਸ ਦੀ ਖੋਜ ਵਿਚ ਪਾਇਆ ਜਾਂਦਾ ਹੈ, ਇਨ੍ਹਾਂ "ਪੂਰਨ" ਸ਼ਬਦਾਂ ਵਿਚ ਨਹੀਂ ਹੈ; ਜਿਵੇਂ:—

ਹਰਿ ਸਿਮਰਤ ਸਗਲ ਬਿਨਾਸੇ ਦੂਖਾ ॥੧॥
ਸਗਲ ਸੂਖ ਜਾਂ ਤੂੰ ਚਿਤਿ ਆਵੈਂ ॥ [ਆਸਾ ਮ: ੫
ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥ [ਗਉ: ਵਾ: ਮ: ੫

ਇੱਥੇ 'ਸਗਲ' ਤੇ 'ਸਭ' ਕਿਤਨੇ all inclusive (ਪੂਰਨ) ਸ਼ਬਦ ਹਨ ਤੇ ਗੁਰਬਾਣੀ ਵਿਚ ਇਸ ਤਰ੍ਹਾਂ ਦੇ "ਪੂਰਨ" ਸ਼ਬਦ ਅਨੇਕ ਤੁਕਾਂ ਵਿਚ ਮਿਲਦੇ ਹਨ। ਜਦ ਮੈਂ ਦੱਸਿਆ ਕਿ ਇਹ "ਪੂਰਨ ਗੁਰੂ" ਦੀ ਬਾਣੀ ਹੈ, ਜਿਸ ਗੁਰੂ ਦਾ ਹਿਰਦਾ, ਮਨ, ਤਨ ਤੇ ਵਾਯੂ ਮੰਡਲ ਸਦਾ ਵਾਹਿਗੁਰੂ ਜੀ ਦੇ ਦਰਸ਼ਨ, ਪਰਸਨ ਨਾਲ ਭਰਿਆ ਰਹਿੰਦਾ ਹੈ, ਜਿਸ ਦਾ reality (ਅਸਲੀਅਤ) ਨਾਲ Direct Contact (ਸਿੱਧਾ ਮੇਲ) ਹੈ, ਜੋ ਸਦਾ 'ਸਤਿ' ਨਾਲ ਅਭੇਦ 'ਪਰਤਖ ਹਰਿ' ਹੈ ਤੇ ਜਿਸ ਦੀ ਅਕਾਲ ਪੁਰਖ ਨਾਲ ਅਭੇਦਤਾ ਦਾ ਸਬੂਤ ਉਸ ਦੇ ਜੀਵਨ ਚਮਤਕਾਰ ਤੋਂ ਪਰਤਖ ਹੈ। ਇਹ ਬਾਣੀ ਉਸ 'ਗੁਰੂ' ਨੇ ਆਪ ਲਿਖਵਾਈ ਤੇ ਆਪ 'ਸਤਿ' ਦੀ ਮੋਹਰ ਲਾਕੇ

'ਗੁਰੂ' ਪਦ ਤੇ ਥਾਪੀ ਹੈ, ਤਾਂ ਓਹ ਹੈਰਾਨ ਹੋਕੇ ਕਹਿਣ ਲਗੇ ਕਿ ਇਹ ਤਾਂ ਬੀੜ Unique (ਅਦੁਤੀ) ਧਰਮ ਪੁਸਤਕ ਹੈ ਜੋ ਕਿ ਧਰਮ ਦੇ ਅਵਤਾਰ ਨੇ ਆਪ ਲਿਖਵਾਈ ਹੈ। ਹੋਰ ਧਰਮ ਪੁਸਤਕਾਂ ਤਾਂ ਬਾਨੀਆਂ ਦੇ ਪਿਛੋਂ ਲਿਖੀਆਂ ਗਈਆਂ; ਇਸ ਲਈ ਗੁਰੂ ਗ੍ਰੰਥ ਸਾਹਿਬ ਤਾਂ ਸਿੱਧੀ ਅਕਾਲ ਪੁਰਖ ਦੀ ਬਾਣੀ ਹੋਈ ਤੇ ਸਾਰੀ ਦੁਨੀਆਂ ਲਈ ਅਮੋਲ, ਅਤੁੱਟ 'ਸਤਿ' ਦਾ ਖਜ਼ਾਨਾ ਹੈ। ਸਾਰੀਆਂ ਫਿਲਾਸਫੀਆਂ ਨੂੰ ਇਹ ਬਾਣੀ ਦੱਸ ਸਕਦੀ ਹੈ ਕਿ ਕਿਥੇ ਉਨ੍ਹਾਂ ਵਿਚ ਕਮੀ ਯਾ ਉਕਾਈ ਦੀ ਗ਼ਲਤੀ ਹੈ ਤੇ ਸਭ 'ਸਤਿ' ਦੇ ਖੋਜੀਆਂ ਨੂੰ ਸਿੱਧੇ ਮਾਰਗ ਪਾ ਸਕਦੀ ਹੈ; ਕਿਉਂਕਿ ਇਹ ਐਨ 'ਸਤਿ' ਤੋਂ ਉਪਜੀ ਹੈ। ਤਾਂ ਮੈਂ ਕਿਹਾ ਕਿ Sikh faith (ਸਿਖ ਵਿਸ਼ਵਾਸ਼) ਵਿਚ, ਅਰ ਅਸਲੀਅਤ ਵਿਚ, ਇਹ 'ਪੂਰੇ ਗੁਰੂ ਦੀ ਪੂਰੀ ਬਾਣੀ' ਹੈ।

ਫਿਰ ਓਹ ਕਹਿਣ ਲਗੇ ਕਿ ਜਿਨ੍ਹਾਂ ਦਾ ਏਹ ਯਕੀਨ ਹੈ, ਅਰ ਇਹ ਠੀਕ ਅਸਲੀਅਤ ਅਸੀਂ ਮੰਨਦੇ ਹਾਂ–ਉਨ੍ਹਾਂ ਉਪਰ ਸਾਰੀ ਮਨੁਖ ਜਾਤੀ ਵਲੋਂ ਤੇ ਆਉਣ ਵਾਲੀਆਂ ਮਨੁਖ ਨਸਲਾਂ ਵਲੋਂ ਇਹ ਕਰ ਹੈ, ਇਹ ਭਾਰੀ ਫਰਜ਼ ਹੈ, ਕਿ ਐਨ ਅਸਲੀ ਰੂਪ ਵਿਚ ਤੇ ਪੂਰੀ ਤਰ੍ਹਾਂ ਸੁਰਖਸ਼ਤ ਹੋਕੇ ਇਹ ਬੀੜ ਸਦਾ ਸਦਾ ਕਾਇਮ ਰਹੇ, ਤਾਕਿ ਮਨੁਖ ਦੀ ਆਤਮਕ ਭੁੱਖ ਦਾ ਆਧਾਰ ਸਦਾ ਇਸ ਧਰਤੀ ਤੇ ਮਿਲਦਾ ਰਹੇ।

ਫਿਰ ਉਨ੍ਹਾਂ ਦਾਨਿਆਂ ਨੇ ਮੇਰੇ ਤੇ ਜ਼ੋਰ ਦਿਤਾ ਕਿ ਐਸੀ ਬਾਣੀ ਦਾ ਅੰਗ੍ਰੇਜ਼ੀ ਤੇ ਹੋਰ ਜ਼ਬਾਨਾਂ ਵਿਚ ਠੀਕ ਠੀਕ ਤਰਜਮਾ ਕਰਕੇ ਬਾਹਰਲੇ ਮੁਲਕਾਂ ਵਿਚ ਵੀ ਪ੍ਰਚਾਰ ਕਰਨਾ ਚਾਹੀਏ, ਕਿਉਂਕਿ ਐਸ ਵੇਲੇ ਆਤਮ ਵਿਦਯਾ ਦੀ ਜਗਤ ਜਲੰਦੇ ਨੂੰ ਬਹੁਤ ਲੋੜ ਹੈ ਤੇ ਇਹ ਅੰਮ੍ਰਿਤ ਜਲ ਕਿਧਰੋਂ ਮਿਲ ਨਹੀਂ ਰਿਹਾ। ਪੱਛਮ ਦੇ ਬੀ ਸਿਆਣੇ ਪੁਰਸ਼ ਇਹ ਪ੍ਰਤੀਤ ਕਰ ਰਹੇ ਹਨ ਕਿ ਹੁਣ ਆਤਮਕ ਰੌਸ਼ਨੀ ਵਾਲੇ ਵੀਚਾਰਾਂ ਦੀ ਬੜੀ ਲੋੜ ਹੈ। ਸੋ ਤੁਸੀਂ ਜੋ ਇਸ ਬਾਣੀ ਦੇ ਜਾਣੂ ਹੋ, ਇਸ ਅਦੁਤੀ ਖਜ਼ਾਨੇ ਦੇ ਮਾਲਕ ਹੋ ਇਹ ਅੰਮ੍ਰਿਤ ਜਗਤ ਨੂੰ ਵੰਡੋ।

ਫਿਰ ਉਨ੍ਹਾਂ ਇਹ ਵੀ ਕਿਹਾ ਕਿ ਐਸੀ, ਦੁਨੀਆਂ ਦੀ ਇਕੋ ਇਕ ਪੁਸਤਕ ਜੋ ਧਰਮ ਅਵਤਾਰ ਨੇ, ਗੁਰੂ ਨੇ, ਆਪ ਆਪਣੇ ਜੀਵਨ ਵਿਚ ਲਿਖਵਾਈ ਹੈ, ਉਸ ਨੂੰ ਗੁਰੂ ਆਸ਼ੇ ਅਨੁਸਾਰ ਪੂਰਨ ਤੇ ਕਿਸੇ ਅਦਲਾ ਬਦਲੀ ਤੋਂ ਸੁਰਖਸ਼ਤ ਰਖਣ ਲਈ ਪੂਰਾ ਇੰਤਜ਼ਾਮ ਰਖਣਾ ਚਾਹੀਏ; ਤਾਂਕਿ ਗੁਰੂ ਦਾ ਦੱਸਿਆ ਨਿਰੋਲ 'ਸਤਿ' ਸਦਾ ਦੁਨੀਆਂ ਨੂੰ ਮਿਲਦਾ ਰਹੇ; ਤੇ ਹੋਰ ਧਰਮ ਪੁਸਤਕਾਂ ਵਾਂਕਰ ਕੋਈ ਮਿਲਾਵਟ ਯਾ ਘਾਟਾ ਵਾਧਾ ਨਾ ਹੋ ਸਕੇ ਤੇ ਇਸ ਲਈ Photographic records (ਫੋਟੋ ਦੁਆਰਾ ਕੀਤੇ ਉਤਾਰੇ) ਬਾਉਂ ਬਾਈਂ ਸਾਂਭਕੇ ਰਖ ਦੇਣੇ ਚਾਹੀਏ, ਤੇ ਬੀੜ ਨੂੰ ਸੁਹਣੇ ਤ੍ਰੀਕੇ ਨਾਲ ਸੰਭਾਲਣਾ ਚਾਹੀਏ, ਜਿਸ ਨਾਲ ਪੱਤ੍ਰੇ ਆਉਂਦਿਆਂ ਸਮਿਆਂ ਲਈ preserve (ਸੁਰਖਸ਼ਤ) ਰਹਿ ਸਕਣ।

ਅਜ ਕਲ ਪੁਸਤਕਾਂ ਦੇ ਫੋਟੋ ਲੈਣ ਦਾ ਸੌਖਾ ਤਰੀਕਾ ਨਿਕਲਿਆ ਹੋਇਆ ਹੈ, ਤੇ ਇਹ ਛਪਾਈ ਵੀ ਆਮ ਪ੍ਰਚਲਤ ਹੈ। ਪਹਿਲਾ ਕਦਮ ਇਹ ਉਠਾਉਣਾ ਚਾਹੀਏ ਕਿ ਓਸੇ ਆਕਾਰ ਦੀ Photographic films (ਫੋਟੋ ਫਿਲਮਾਂ) ਹਰ ਪੱਤਰੇ ਦੀਆਂ ਲਈਆਂ ਜਾਣ ਤੇ ਸੁਰਖਸ਼ਤ ਕੀਤੀਆਂ ਜਾਣ; ਤੇ ਫਿਰ ਛਪਾਈ ਦੀ ਵੀਚਾਰ ਸਹਿਜੇ ਸਹਿਜੇ ਹੋ ਸਕਦੀ ਹੈ। ਅਜ ਕਲ ਜੋ Micro-films (ਛੋਟੀਆਂ ਫਿਲਮਾਂ) ਪੁਸਤਕਾਂ ਦੀਆਂ ਲੈਂਦੇ ਹਨ, ਰੀਕਾਰਡ ਸੰਭਾਲਕੇ ਰਖਣ ਲਈ, ਓਹ ਬੜਾ ਸੌਖਾ ਤੇ ਬਹੁਤ ਘੱਟ ਖਰਚ ਵਾਲਾ ਤ੍ਰੀਕਾ ਹੈ ਤੇ ਇਹ ਤਾਂ ਸਹਿਲੇ ਤੇ ਥੋੜੇ ਖਰਚ ਨਾਲ ਹੀ ਹੋ ਸਕਦਾ ਹੈ।

ਅੰਤ ਵਿਚ ਅਰਦਾਸ ਹੈ ਕਿ ਸਤਿਗੁਰੂ 'ਖਾਲਸਾ ਸਮਾਚਾਰ' ਨੂੰ ਸੱਚ ਤੇ ਪਹਿਰਾ ਦੇਣ ਲਈ ਹੋਰ ਵੀ ਵਧ ਬਲ ਬੁਧਿ ਬਖਸ਼ੇ ਤੇ ਸੇਵਾ ਵਿਚ ਸਫਲਤਾ ਬਖਸ਼ੇ।

੫.੯.੫੨] ਆਪ ਦਾ ਹਿਤੂ–ਹਰਭਜਨ ਸਿੰਘ

# ਸ: ਗੁਰਪਾਲ ਸਿੰਘ ਜੀ ਏ.ਐਸ.ਏ.ਏ. (ਲੰਡਨ); ਏ. ਸੀ. ਏ.

ਰਾਗ ਮਾਲਾ ਦਾ ਆਦਿ ਬੀੜ ਵਿਚ ਮੌਜੂਦ ਹੋਣਾ, ਰਾਗ ਮਾਲਾ ਖੰਡਨੀ ਪਾਰਟੀ ਦੇ ਪੱਖ ਨੂੰ ਸਿਧ ਨਹੀਂ ਹੋਣ ਦੇਂਦਾ, ਇਸ ਬੇਬਸੀ ਦੀ ਹਾਲਤ ਵਿਚ ਇਹ ਸੱਜਣ ਆਦਿ ਬੀੜ ਨੂੰ ਅਪ੍ਰਮਾਣੀਕ ਸਾਬਤ ਕਰਨ ਦਾ ਸਿਰਤੋੜ ਯਤਨ ਕਰ ਰਹੇ ਹਨ। ਪਿਛਲੇ ਪੰਜਾਹ-ਸੱਠ ਸਾਲਾਂ ਦਾ ਇਸ ਸਵਾਲ ਸਬੰਧੀ ਜੇ ਲਿਟਰੇਚਰ ਪੜ੍ਹਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਆਏ ਦਿਨ ਕੋਈ ਨਾ ਕੋਈ ਨਵੀਂ ਘਾੜਤ ਘੜੀ ਜਾਂਦੀ ਰਹੀ ਹੈ। ਇਸ ਲਹਿਰ ਦੇ ਜਨਮ ਦਾਤਾ ਸਰਦਾਰ ਬਹਾਦਰ ਕਾਹਨ ਸਿੰਘ ਜੀ ਨਾਭਾ ਆਦਿ ਬੀੜ ਦਾ ਕਰਤਾਰ ਪੁਰ ਮੌਜੂਦ ਹੋਣਾ ਮੰਨਦੇ ਰਹੇ ਹਨ, ਪਰੰਤੂ ਇਸ ਦੇ ਵਾਧੂ ਪੱਤਰਿਆਂ ਪਰ ਕੁਝ ਲਿਖਤਾਂ ਹੋਣੀਆਂ ਦੱਸਦੇ ਰਹੇ ਹਨ, ਜੋ ਉਸ ਬੀੜ ਵਿਚ ਨਹੀਂ ਹਨ। ਉਨ੍ਹਾਂ ਦੀ ਦਲੀਲ ਇਹ ਸੀ ਕਿ ਰਾਗ ਮਾਲਾ ਤਤਕਰੇ ਵਿਚ ਦਿਤੇ ਅੰਕਾਂ ਤੋਂ ਬਾਹਰ ਹੈ ਜੋ ਕਿ ਅੰਕਾਂ ਦੀ ਤਰਤੀਬ ਦੀ ਪੜਤਾਲ ਕੀਤਿਆਂ ਸਹੀ ਨਹੀਂ ਮੰਨੀ ਜਾ ਸਕਦੀ। ਇਸ ਸਵਾਲ ਨੂੰ ਗਿਆਨੀ ਸ਼ੇਰ ਸਿੰਘ ਜੀ ਨੇ ਰਾਗ ਮਾਲਾ ਦਰਪਨ ਨਾਮੇਂ ਪੁਸਤਕ ਲਿਖਕੇ ਵਧੇਰੇ ਤੇਜ਼ ਕੀਤਾ ਅਰ ਇਸ ਬੀੜ ਦੀ ਪ੍ਰਮਾਣੀਕਤਾ ਦੇ ਖਿਲਾਫ ਕਈ ਐਹੋ ਜਿਹੀਆਂ ਦਲੀਲਾਂ ਪੇਸ਼ ਕੀਤੀਆਂ:-

(੧) ਭਾਈ ਬੰਨੋ ਵਾਲੀ ਬੀੜ ਵਿਚ ਜੋ ਵਾਧੂ ਬਾਣੀ ਹੈ ਉਹ ਮੁੰਦਾਵਣੀ ਦੇ ਪਿੱਛੇ ਹੈ ਅਰ ਰਾਗ ਮਾਲਾ ਸਭ ਤੋਂ ਪਿੱਛੇ, ਜਿਸ ਤੋਂ ਨਤੀਜਾ ਕੱਢਿਆ ਕਿ ਰਾਗ ਮਾਲਾ ਵਾਧੂ ਬਾਣੀ ਦਾ ਹਿੱਸਾ ਹੈ ਅਰ ਆਦਿ ਬੀੜ ਦੇ ਵਿਚ ਨਹੀਂ ਸੀ। ਇਸ ਦਾ ਉੱਤਰ ਸਾਫ ਹੈ ਕਿ ਕਿਉਂਕਿ ਆਦਿ ਬੀੜ ਵਿਚ ਰਾਗ ਮਾਲਾ ਅਖੀਰ ਵਿਚ ਸੀ ਇਸ ਲਈ ਵਾਧੂ ਬਾਣੀ ਦਾ ਠੀਕ ਅਸਥਾਨ ਮੁੰਦਾਵਣੀ ਅਰ

ਰਾਗ ਮਾਲਾ ਦੇ ਵਿਚਕਾਰ ਹੀ ਹੋਣਾ ਸੀ, ਰਾਗਮਾਲਾ ਦੇ ਪਿਛੋਂ ਨਹੀਂ ਸੀ ਹੋ ਸਕਦਾ।

(੨) ਆਦਿ ਬੀੜ ਵਿਚ ਰਾਗ ਮਾਲਾ ਪਿਛੋਂ ਕਿਸੇ ਚੋਰੀ ਪਾ ਦਿਤੀ ਹੈ । ਜਦ ਇਨ੍ਹਾਂ ਤੋਂ ਚੋਰ ਦਾ ਨਾਮ ਅਰ ਚੋਰੀ ਦਾ ਸਮਾਂ ਪੁਛਿਆ ਗਿਆ ਤਾਂ ਉੱਤਰ ਮਿਲਿਆ ਕਿ ਚੋਰ ਕਦ ਆਪਣਾ ਨਾਮ ਤੇ ਚੋਰੀ ਦਾ ਸਮਾਂ ਦੱਸ ਕੇ ਆਉਂਦਾ ਹੈ। ਇਨ੍ਹਾਂ ਇਹ ਦੱਸਣ ਦੀ ਖੇਚਲ ਨਹੀਂ ਕੀਤੀ ਕਿ ਕਿਸੇ ਚੋਰ ਦਾ ਇਸ ਕੰਮ ਵਿਚ ਪ੍ਰਯੋਜਨ ਕੀ ਸੀ ਤੇ ਹਿੰਦ ਭਰ ਦੀਆਂ ਬਾਕੀ ਬੀੜਾਂ ਵਿਚ ਰਾਤੋ ਰਾਤ ਕਿਸ ਤਰ੍ਹਾਂ ਚੋਰ ਨੇ ਰਾਗ ਮਾਲਾ ਚੜ੍ਹਾ ਦਿਤੀ। ਅਰ ਦੂਜਾ ਚੋਰੀ ਦੇ ਪਿਛੋਂ ਘਰ ਵਾਲੇ ਰੌਲਾ ਪਾਂਦੇ, ਪੜਤਾਲ ਕਰਦੇ ਹਨ ਉਹ ਇਸ ਮੁਆਮਲੇ ਵਿਚ ਕਿਉਂ ਨਾ ਹੋਇਆ। ਇਸ ਦਾ ਉਤਰ ਅਜੇ ਤਕ ਕੋਈ ਨਹੀਂ ਮਿਲਿਆ। ਇਸ ਖਿਆਲ ਦੇ ਸਜਣਾਂ ਵਿਚੋਂ ਫੇਰ ਕਿਸੇ ਨੇ ਕਹਿਣਾ ਸ਼ੁਰੂ ਕਰ ਦਿਤਾ ਕਿ ਇਹ ਚੋਰੀ ਸੋਢੀ ਜਵਾਹਰ ਸਿੰਘ ਦੇ ਵੇਲੇ ਹੋਈ; ਪ੍ਰੰਤੂ ਇਹ ਦਲੀਲ ਭੀ ਹਾਸੋਹੀਣੀ ਸਾਬਤ ਹੋਈ ਕਿਉਂਕਿ ਭਾਈ ਸੰਤੋਖ ਸਿੰਘ ਜੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਆਦਿ ਬੀੜ ਦਾ ਜ਼ਿਕਰ ਕਰਦੇ ਹੋਏ ਰਾਗ ਮਾਲਾ ਉਥੇ ਮੌਜੂਦ ਦਸਦੇ ਹਨ ਅਰ ਸੋਢੀ ਜਵਾਹਰ ਸਿੰਘ ਉਨ੍ਹਾਂ ਤੋਂ ਪਿਛੋਂ ਹੋਏ ਹਨ।

(੩) ਕਈ ਗੁਮਨਾਮ ਆਦਮੀਆਂ ਦੇ ਬਿਆਨ ਛਾਪੇ ਗਏ, ਜਿਨ੍ਹਾਂ ਵਿਚ ਉਨ੍ਹਾਂ ਦਸਿਆ ਕਿ ਉਹ ਕਰਤਾਰ ਪੁਰ ਜਾਕੇ ਕਈ ਵਾਰ ਆਦਿ ਬੀੜ ਵੇਖਕੇ ਆਏ, ਪ੍ਰੰਤੂ ਉਨ੍ਹਾਂ ਹਰ ਵਾਰ ਵਖਰੀ ਵਖਰੀ ਬੀੜ ਵੇਖੀ, ਇਸ ਅਸਤਿ ਕਥਾ ਤੇ ਬੀ ਕਿਸੇ ਨੇ ਇਤਬਾਰ ਨਾ ਕੀਤਾ।

ਰਾਗਮਾਲਾ ਤਾਂ ਇਨ੍ਹਾਂ ਦਾ ਪਹਿਲਾਂ ਹੀ ਨਿਸ਼ਾਨਾ ਬਣੀ ਹੋਈ ਸੀ, ਹੌਲੀ ਹੌਲੀ ਇਨ੍ਹਾਂ ਨੂੰ ਭੱਟ ਬਾਣੀ ਤੇ ਭਗਤ ਬਾਣੀ ਵੀ ਬੀੜ ਵਿਚ ਰੜਕਣ ਲੱਗ ਪਈ, ਜਿਸ ਕਰਕੇ ਹਜ਼ੂਰੀ ਬੀੜ ਦਾ ਸਟੰਟ ਖੜਾ ਕੀਤਾ ਗਿਆ, ਜਿਸ ਵਿਚ ਬੀ ਸਫਲਤਾ ਨਾ ਹੋਈ।

ਹਰ ਪਾਸਿਓਂ ਨਿਰਾਸ ਹੋਕੇ ਖੋਜ ਦਾ ਇਕ ਨਵੀਨ ਢੰਗ ਕਢਿਆ ਗਿਆ। ਇਕ ਦਿਨ ਬਾਬੂ ਤੇਜਾ ਸਿੰਘ ਜੀ ਮੇਰੇ ਇਕ ਵਾਕਫ਼ਕਾਰ ਨੂੰ ਕਹਿਣ ਲੱਗੇ ਕਿ ਲਓ ਜੀ, ਰਾਗਮਾਲਾ ਦੇ ਸਵਾਲ ਦਾ ਹੁਣ ਅਖੀਰੀ ਫੈਸਲਾ ਹੋ ਗਿਆਹੈ, ਫਲਾਂ ਫਲਾਂ ਸਿੰਘ ਨੂੰ ਰਾਤੀਂ ਸੁਪਨੇ ਵਿਚ ਪੰਚਮ ਪਾਤਸ਼ਾਹ ਜੀ ਨੇ ਦਰਸ਼ਨ ਦਿੱਤੇ ਤੇ ਕਿਹਾ ਕਿ ਰਾਗਮਾਲਾ ਉਨ੍ਹਾਂ ਆਦਿ ਬੀੜ ਵਿਚ ਨਹੀਂ ਚੜ੍ਹਾਈ। ਮੇਰੇ ਵਾਕਫ਼ਕਾਰ ਉੱਤਰ ਵਿਚ ਕਹਿਣ ਲਗੇ ਕਿ ਉਸ ਨੂੰ ਬੀ ਰਾਤ ਨੂੰ ਅਜੇਹਾ ਚਮਤਕਾਰ ਸੁਪਨੇ ਵਿਚ ਦੇਖਣ ਦਾ ਅਵਸਰ ਮਿਲਿਆ ਹੈ ਕਿ ਗੁਰੂ ਸਾਹਿਬ ਨੇ ਹਦਾਇਤ ਕੀਤੀ ਕਿ ਰਾਗਮਾਲਾ ਦੇ ਖਿਲਾਫ ਜੇ ਅਮਕਾ ਸਿੰਘ ਕੋਈ ਸੁਪਨੇ ਦਾ ਹਾਲ ਪੇਸ਼ ਕਰੇ ਤਾਂ ਉਸ ਨੂੰ ਸੱਚ ਕਰਕੇ ਨਹੀਂ ਮੰਨਣਾ, ਰਾਗਮਾਲਾ ਅਸਾਂ ਆਪ ਬੀੜ ਵਿਚ ਚੜ੍ਹਾਈ ਹੈ। ਇਹ ਸੁਣ ਬਾਬੂ ਜੀ ਨਿਰੁੱਤਰ ਹੋ ਗਏ।

ਇਹ ਤਿੰਨੇ ਵਜਕਤੀਆਂ ਹੁਣ ਚਲਾਣਾ ਕਰ ਚੁਕੀਆਂ ਹਨ, ਪ੍ਰੰਤੂ ਉਨ੍ਹਾਂ ਦੇ ਸ਼ਰਧਾਲੂ ਪੈਰੋਕਾਰ ਕਿਸੇ ਪਹਿਲੂ ਵਿਚ ਬੀ ਪਿਛੇ ਨਹੀਂ। ਕੁਝ ਸਾਲ ਹੋਏ ਇਨ੍ਹਾਂ ਕਹਿਣਾ ਸ਼ੁਰੂ ਕਰ ਦਿਤਾ ਸੀ ਕਿ ਬਾਬਾ ਦੀਪਸਿੰਘ ਜੀ ਵਾਲੇ ਸਾਰੇ ਉਤਾਰੇ ਗੁੰਮ ਹੋਗਏ ਹਨ ਤੇ ਦਮਦਮੇ ਸਾਹਿਬ ਵਾਲੀ ਆਦਿ ਬੀੜ ਨੂੰ ਘੱਲੂਘਾਰੇ ਦੇ ਸਮੇਂ ਗੁੰਮ ਹੋਣ ਦਾ ਤਾਂ ਇਹ ਪਹਿਲਾਂ ਤੋਂ ਹੀ ਪ੍ਰਚਾਰ ਕਰਦੇ ਰਹੇ ਹਨ। ਇਸ ਸਬੰਧੀ 'ਖਾਲਸਾ ਸਮਾਚਾਰ' ਨੇ ਦਮਦਮੇ ਸਾਹਿਬ ਅਰ ਸ੍ਰੀ ਹਜ਼ੂਰ ਸਾਹਿਬ ਪਏ ਉਤਾਰਿਆਂ ਅਰ ਕੁਠਾਲੇ ਵਾਲੀ ਬੀੜ ਪੁਰ ਕਈ ਲੇਖ ਲਿਖਕੇ ਇਨ੍ਹਾਂ ਨੂੰ ਨਿਰੁੱਤਰ ਕੀਤਾ। ਫਿਰ ਇਨ੍ਹਾਂ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ ਆਦਿ ਬੀੜ ਕਿਸੇ ਇਕ ਲਿਖਾਰੀ ਦੀ ਲਿਖੀ ਹੋਈ ਨਹੀਂ, ਬਹੁਤ ਸਾਰਿਆਂ ਦੀ ਲਿਖੀ ਹੋਈ ਹੈ, ਇਸ ਦਾ ਬੀ ਉੱਤਰ ਜਦ ਖਾਲਸਾ ਸਮਾਚਾਰ ਨੇ ਦਿਤਾ ਤਾਂ ਫਿਰ ਹੋਰ ਕਈ ਕੁਨਸਾਂ ਛਾਂਟ ਛਾਂਟ ਕੇ ਕਹਿਣਾ ਸ਼ੁਰੂ ਕਰ ਦਿਤਾ ਕਿ ਇਸ ਬੀੜ ਵਿਚ ਕਈ ਬਾਣੀਆਂ ਸ਼ਬਦ ਲਿਖਕੇ ਕੱਟੇ ਹੋਏ ਹਨ ਜਾਂ ਉਨ੍ਹਾਂ ਪਰ ਹੜਤਾਲ ਫੇਰੀ ਹੋਈ ਹੈ

ਜੋ ਗੁਰੂ ਸਾਹਿਬ ਪਰ ਅਭੁੱਲ ਗੁਰੂ ਕਰਤਾਰ ਵਾਲੀ ਤੁਕ ਨਹੀਂ ਘਟਣ ਦਿੰਦੀ; ਇਸ ਲਈ ਇਹ ਉਨ੍ਹਾਂ ਦੀ ਰਚੀ ਬੀੜ ਨਹੀਂ। ਐਸੀਆਂ ਦਲੀਲਾਂ ਦਾ ਭੀ ਸੰਗਤਾਂ ਪੁਰ ਕੋਈ ਅਸਰ ਨਹੀਂ ਹੋਇਆ। ਹੁਣ ਇਨ੍ਹਾਂ ਨੂੰ ਭਾਈ ਕੇਸਰ ਸਿੰਘ ਛਿਬਰ ਦੀ ਪੁਸਤਕ ਲੱਭ ਗਈ ਹੈ, ਜਿਸ ਨੂੰ ਈਸ੍ਵਰੀ ਬਾਣੀ ਦਾ ਦਰਜਾ ਦਿਤਾ ਜਾ ਰਿਹਾ ਹੈ। ਮੈਂ 'ਖਾਲਸਾ ਸਮਾਚਾਰ' ਦੇ ਲੇਖਾਂ ਦੀ ਅਤਿ ਪ੍ਰਸ਼ੰਸਾ ਕਰਦਾ ਹਾਂ, ਜਿਨ੍ਹਾਂ ਵਿਚ ਵਡੀ ਉਤਮ ਰੀਤੀ ਨਾਲ ਸਾਬਤ ਕੀਤਾ ਗਿਆ ਹੈ ਕਿ ਇਸ ਲੇਖਕ ਦੇ ਲਗ ਪਗ ਸਭ ਸੰਮਤ ਅੱਟੇ ਸੱਟੇ ਹਨ। ਕਿਆ ਹੀ ਚੰਗਾ ਹੋਵੇ ਜੇ 'ਖਾਲਸਾ ਸਮਾਚਾਰ' ਦੀਆਂ ਪੁਰਾਣੀਆਂ ਫਾਈਲਾਂ ਵਿਚੋਂ ਪੁਰਾਤਨ ਬੀੜਾਂ ਸੰਬੰਧੀ ਛਪੇ ਲੇਖ ਇਕੱਤ੍ਰ ਕਰਕੇ ਉਨ੍ਹਾਂ ਨੂੰ ਕਿਤਾਬੀ ਸ਼ਕਲ ਦੇ ਦਿਤੀ ਜਾਵੇ, ਤਾਕਿ ਇਹ ਲਿਟਰੇਚਰ ਸਦਾ ਕਾਇਮ ਰਹੇ।

੮–੯–੫੨] —ਗੁਰਪਾਲ ਸਿੰਘ

## ਸਰਦਾਰ ਮਨਮੋਹਨ ਸਿੰਘ ਜੀ, ਖੈਬਰ ਪਾਸ, ਦਿੱਲੀ

ਪਿਆਰੇ ਭਾਈ ਮਹਾਂ ਸਿੰਘ ਜੀ !

'ਖਾਲਸਾ ਸਮਾਚਾਰ' ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਦੇ ਸੰਮਤ ਬਾਬਤ ਜੋ ਤੁਸੀਂ ਆਰਟੀਕਲ ਲਿਖ ਰਹੇ ਹੋ ਮੈਂ ਬੜੀ ਗਹੁ ਨਾਲ ਪੜ੍ਹਦਾ ਰਿਹਾ ਹਾਂ। ਆਪ ਨੇ ਬੜੀ ਸੁਹਣੀ ਤਰ੍ਹਾਂ ਸਾਬਤ ਕਰ ਦਿਤਾ ਹੈ ਕਿ ਸਿਖ ਹਿਸਟਰੀ ਸੁਸਾਇਟੀ ਤੇ ਪਟਿਆਲੇ ਦੇ ਲੇਖਕ ਬਿਲਕੁਲ ਨਿਰਮੂਲ ਗਲ ਦਾ ਪ੍ਰਚਾਰ ਹਠ ਕਰਕੇ ਕਰ ਰਹੇ ਹਨ ਤੇ ਖਾਹਮਖਾਹ ਸਿਦਕੀ ਸਿਖਾਂ ਦਾ ਦਿਲ ਉਦਾਸ ਕਰ ਰਹੇ ਹਨ, ਜੋ ਕਿ ਸ੍ਰੀ ਕਰਤਾਰ ਪੁਰ ਵਾਲੀ ਬੀੜ ਦੇ ਦਰਸ਼ਨ ਕਰ ਕਰ ਵਾਰਨੇ ਵਾਰਨੇ ਜਾਂਦੇ ਹਨ। ਆਪ ਨੇ ਕਿਸ ਤਰ੍ਹਾਂ ਮਿੱਠੇ ਪਿਆਰ ਭਰੇ ਤ੍ਰੀਕੇ ਨਾਲ ਸੱਚੇ ਸਬੂਤ ਦੇ ਕੇ ਸਚਾਈ ਨੂੰ ਪ੍ਰਗਟ ਕਰ ਦਿਤਾ ਹੈ। ਸਾਰੇ ਗੁਣੀ ਗਿਆਨੀ ਤੇ ਇਤਿਹਾਸ ਲੇਖਕ ਪਵਿਤ੍ਰ ਬੀੜ ਦਾ ਏਹੋ ਸੰਮਤ ਹੀ ਦਸਦੇ ਆਏ

ਹਨ ਕੇ ਏਹੋ ਹੀ ਪਵਿਤ੍ਰ ਬੀੜ ਪਰ ਮੌਜੂਦ ਹੈ; ਗੁਰੂ ਜਾਣੇ ਇਹ ਸਜਣ ਨਿਰਮੂਲ ਗੱਲ ਪ੍ਰਚਾਰਕੇ ਕੀਹ ਖੱਟਣਗੇ, ਗੁਰੂ ਬਾਬਾ ਏਨ੍ਹਾਂ ਨੂੰ ਸੁਮੱਤ ਬਖਸ਼ੇ ਤੇ ਆਪ ਦੇ ਖੋਜ ਭਰੇ ਇਨ੍ਹਾਂ ਲੇਖਾਂ ਨੂੰ ਪੜ੍ਹਕੇ ਏਹ ਭੁੱਲ ਮੰਨਣ ਤੇ ਅਗੋਂ ਐਸਾ ਸਿਲਸਿਲਾ ਖਤਮ ਕਰ ਦੇਵਣ। ਆਪ ਦੀ ਖੋਜ ਮਿਹਨਤ ਤੇ ਮਿੱਠੇ ਤ੍ਰੀਕੇ ਦੀ ਲਿਖਤ ਪੜ੍ਹਕੇ ਸਤਿਗੁਰ ਦਾ ਸ਼ੁਕਰ ਕਰੀਦਾ ਹੈ। ਗੁਰੂ ਨਾਨਕ ਜੀ ਦਾ ਹੱਥ ਆਪ ਦੇ ਤੇ 'ਖਾਲਸਾ ਸਮਾਚਾਰ' ਦੇ ਸਿਰ ਪਰ ਸਦਾ ਰਹੇ ਤੇ ਇਹ ਪੁਰਾਣਾ ਪੰਥ ਸੇਵਕ ਸਮਾਚਾਰ ਗੁਰੂ ਪੰਥ ਦੀ ਸੇਵਾ ਸਦਾ ਕਰਦਾ ਰਹੇ; ਇਹ ਮੇਰੀ ਅਰਦਾਸ ਹੈ।

ਦਾਸ—ਮਨਮੋਹਨ ਸਿੰਘ

## ਭਾਈ ਤੇਜਾ ਸਿੰਘ ਜੀ ਗੁੰਬੀ

## ਨੰ: ੨ ਬਾਰਡਰ ਸਕਾਊਟ ਬਟਾਲੀਅਨ

'ਆਦਿ ਬੀੜ ਦਾ ਸੰਕਲਨਾ ਕਾਲ' ਦੇ ਲੇਖਾਂ ਵਿਚ ਆਪ ਨੇ ਜਿਸ ਤਰ੍ਹਾਂ ਠਰੰਮ੍ਹੇ ਤੇ ਸਤਿਕਾਰ ਭਰੇ ਸ਼ਬਦਾਂ ਨਾਲ ਆਪਣੇ ਮਤ ਭੇਦ ਨੂੰ ਪ੍ਰਗਟ ਕੀਤਾ ਹੈ, ਉਹ ਸ਼ਲਾਘਾ ਯੋਗ ਹੈ। ਵਡੇ ਵਡੇ ਮਤ ਭੇਦਾਂ ਤੇ ਬਿਨਾਂ ਰੋਸ਼, ਠੰਢੇ ਦਿਲ ਤੇ ਇਕ ਵੀ ਕੌੜਾ ਸ਼ਬਦ ਆਖੇ ਬਿਨਾ ਆਪਣੇ ਪੱਖ ਨੂੰ ਸਿਧ ਕਰ ਵਿਖਾਣਾ, ਇਹ ਕਿਸੇ ਵਿਅਕਤੀ ਦੀ ਵਿਸ਼ੇਸ਼ਤਾ ਦੀ ਪਰਖ ਹੁੰਦੀ ਹੈ; ਤੁਸਾਡੇ ਲੇਖ ਇਸ ਨੁਕਤੇ ਤੋਂ ਕਾਮਯਾਬ ਰਹੇ ਹਨ।

ਆਪ ਦੇ ਖੋਜ ਪੂਰਤ ਸਬੂਤ ਤੇ ਦਲੀਲ ਨੇ ਇਸ ਵਿਚ ਕੋਈ ਸ਼ੰਕਾ ਨਹੀਂ ਰਹਿਣ ਦਿਤਾ ਕਿ ਆਦਿ ਬੀੜ ਠੀਕ ੧੬੬੧ ਵਿਚ ਹੀ ਸੰਕਲਤ ਹੋਈ ਸੀ। ਮੈਂ ਆਪ ਦੇ ਉਦਮ ਤੇ ਕਾਬਲੀਅਤ ਦੀ ਪ੍ਰਸੰਸਾ ਕਰਦਾ ਹਾਂ।

ਦਾਸ—ਤੇਜਾ ਸਿੰਘ ਗੁੰਬੀ

# ਸੋਢੀ ਤੇਜਾ ਸਿੰਘ ਜੀ ਕਰਤਾ 'ਗੁਰਬਾਣੀ-ਪ੍ਰਕਾਸ਼'

ਖਾਲਸਾ ਸਮਾਚਾਰ ਵਿਚ 'ਆਦਿ ਬੀੜ ਦਾ ਸੰਕਲਨਾ ਕਾਲ' ਦੇ ਲੇਖ ਛਪਣ ਤੋਂ ਦੋ ਕੁ ਮਹੀਨੇ ਪਹਿਲਾਂ ਮੈਨੂੰ 'ਸਿਖ ਹਿਸਟਰੀ ਸੁਸਾਇਟੀ' ਦੇ ਇਕ ਪ੍ਰਸਿਧ ਸਜਣ ਨਾਲ ਮਿਲਣ ਦਾ ਸਮਾ ਪ੍ਰਾਪਤ ਹੋਇਆ। ਉਨ੍ਹਾਂ ਨੇ ਬੜੇ ਆਦਰ ਨਾਲ ਮੈਨੂੰ ਆਪਣੇ ਬਹੁਤ ਸਾਰੇ ਨਵੇਂ ਖੋਜ ਨੁਕਤਿਆਂ ਤੋਂ ਜਾਣੂ ਕੀਤਾ। ਜਿਨ੍ਹਾਂ ਵਿਚੋਂ ਇਕ ਭਾਈ ਕੇਸਰ ਸਿੰਘ ਜੀ ਛਿਬਰ ਦੇ ਇਤਿਹਾਸਕ ਖੋਜ ਵਜੋਂ ਨਵੇਂ ਮਿਲੇ ਪੁਸਤਕ ਦੀ ਆਪ ਜੀ ਨੇ ਬਹੁਤ ਹੀ ਸ਼ਲਾਘਾ ਕੀਤੀ ਅਤੇ ਇਸ ਨੂੰ ਦੁਰਲਭ ਪੁਸਤਕ ਵੀ ਕਿਹਾ।

ਏਨ੍ਹਾਂ ਦੇ ਪ੍ਰਸ਼ੰਸਾ ਜਨਕ ਉਤਸ਼ਾਹ ਅਤੇ ਭਾਵ ਪੂਰਤ ਕਥਨਾਂ ਨੂੰ ਸੁਣਕੇ ਮੈਂ ਬਹੁਤ ਪ੍ਰਭਾਵਿਤ ਹੋ ਗਿਆ ਤੇ ਅੰਦਰ ਹੀ ਅੰਦਰ ਸੋਚਦਾ ਰਿਹਾ ਕਿ ਅਜ ਤੱਕ ਜੋ ਪੜ੍ਹਿਆ ਲਿਖਿਆ ਹੈ ਕੀ ਇਹ ਏਵੇਂ ਅਸੇਧ ਨਿਸ਼ਾਨੇ ਹੀ ਸਨ ? ਅਤੇ ਕੀ ਹੁਣ ਫੇਰ ਨਵੇਂ ਸਿਰਿਓਂ ,ਸਿਖ ਹਿਸਟਰੀ ਸੁਸਾਇਟੀ ਦੇ ਖੋਜ ਭਰੇ ਪੁਸਤਕ' ਪੜ੍ਹਨੇ ਪੈਣਗੇ ? ਦੂਜੀ ਵੀਚਾਰ ਮਨ ਵਿਚ ਇਹ ਚੱਕਰ ਲਾਉਣ ਲਗ ਪਈ ਕਿ ਜੋ ਕੁਛ ਆਪ ਜੀ ਨੇ ਮੈਨੂੰ ਨਮੂਨੇ ਮਾਤ੍ਰ ਆਪਣੇ ਵੀਚਾਰ ਅਨੁਸਾਰ ਏਸ ਖੋਜ ਭਰੀ ਪੁਸਤਕ ਵਿਚੋਂ ਦਸਿਆ ਹੈ, ਜੇ ਇਹ ਸਭ ਕੁਝ ਸੱਚ ਹੈ ਤਾਂ ਫੇਰ ਸਾਡੀ ਏਸ ਨਵੀਂ ਖੋਜ ਨੂੰ ਪੜ੍ਹਕੇ ਦੁਨੀਆਂ ਵਿਚ ਕਿਤਨੀ ਕੁ ਹਾਨੀ ਹੋਵੇਗੀ ਅਤੇ ਏਸ ਦਾ ਕੌਣ ਜ਼ੁੰਮੇਵਾਰ ਹੋਵੇਗਾ ?

ਏਸ ਪੰਥਕ ਨਿਊਨਤਾ ਦਾ ਦਿਲ-ਡੋਲਵਾਂ ਜਿਹਾ ਵਰਣਨ, ਜੋ ਇਸ ਪੁਸਤਕ ਦੇ ਪ੍ਰਗਟ ਹੋਣ ਨਾਲ ਪੰਥ ਨੂੰ ਹੋਣ ਦਾ ਅਨੁਭਵ ਮੇਰੇ ਸਾਹਮਣੇ ਚੱਕਰ ਲਾਉਂਦਾ ਸੀ, ਮੈਂ ਇਕ ਹੋਰ ਮੰਨੇ ਪ੍ਰਮੰਨੇ ਪੰਥ ਦਰਦੀ ਸੱਜਣ ਅਗੇ ਕੀਤਾ। ਉਨ੍ਹਾਂ ਨੇ ਵੀ ਮੇਰੇ ਖਿਆਲਾਂ ਦੀ ਬੜੀ ਪੁਸ਼ਟੀ ਕੀਤੀ ਅਤੇ ਕਿਹਾ ਕਿ ਮੈਂ ਤਾਂ ਅਗੇ ਹੀ ਉਨ੍ਹਾਂ, ਸੰਬੰਧਤ ਜਸਣਾਂ ਨੂੰ, ਕਹਿ ਚੁਕਾ ਹਾਂ ਕਿ ਪੰਥ ਨੂੰ ਹਾਨੀ ਪੁਚਾਉਣ ਵਾਲੀ

ਅਖੋਤੀ ਖੋਜ ਤੁਹਾਡੀ ਕੋਈ ਖੋਜ ਨਹੀਂ ਹੈ, ਇਸ ਨੂੰ ਪ੍ਰਕਾਸ਼ਤ ਨਾਂ ਕਰਿਆ ਕਰੋ ਤਾਂ ਚੰਗਾ ਹੈ।

ਉਨ੍ਹਾਂ ਦੀ ਇਹ ਗਲ ਸੁਣਕੇ ਮੈਨੂੰ ਬੜੀ ਢਾਰਸ ਬੱਝੀ। ਮੈਂ ਸਮਝ ਲਿਆ ਕਿ ਏਸ ਚਿੰਤਾ ਵਿਚ ਮੈਂ ਇਕੱਲਾ ਨਹੀਂ ਹਾਂ, ਹੋਰ ਵੀ ਬਹੁਤ ਸਾਰੇ ਪੰਥ ਦਰਦੀ ਮੇਰੇ ਨਾਲ ਹਨ। ਇਹ ਸਭ ਕੁਛ ਹੁੰਦਿਆਂ, ਮੈਂ ਚੁਪ ਸਾਂ, ਕਿਉਂਕਿ ਮੇਰੇ ਪਾਸ ਆਪਣੇ ਖਿਆਲਾਂ ਨੂੰ ਵਿਸਥੀਰਨ ਵਾਸਤੇ ਕੋਈ ਸਾਧਨ ਨਹੀਂ ਸੀ, ਜਿਨ੍ਹਾਂ ਨਾਲ ਮੈਂ ਪੰਥ ਦੀ ਬਹੁ ਸੰਮਤੀ ਦੀ ਪ੍ਰੋੜ੍ਹਤਾ ਪ੍ਰਾਪਤ ਕਰ ਸਕਦਾ।

ਦੈਵਨੇਤ ਮੇਰੇ ਵਰਗੇ ਹੋਰ ਕਈਆਂ ਦੇ ਗੁੱਝੇ ਛਿਪੇ ਖਿਆਲ ਪਤਾ ਨਹੀਂ ਖਾਲਸਾ ਸਮਾਚਾਰ ਦੇ ਸੰਪਾਦਿਕ ਦੇ ਹਿਰਦੇ ਵਿਚ ਕਿਸ ਤਰ੍ਹਾਂ ਜਾ ਪੁੰਗਰੇ, ਜਿਨ੍ਹਾਂ ਨੇ ਆਪਣੇ ਆਪ ਹੀ ਕਿਸੇ ਅਗੰਮੀ ਹੁਕਮ ਦੀ ਅਗੁਵਾਈ ਵਿਚ ਪੰਥ ਦੇ ਇਸ਼ਟਦੇਵ ਦੇ 'ਸੰਕਲਨਾ ਕਾਲ' ਨੂੰ ਮੁਖ ਲੇਖ ਰੱਖਕੇ ਭਾਈ ਕੇਸਰ ਛਿੱਬਰ ਦੀ (ਸਿਖ ਹਿਸਟਰੀ ਸੁਸਾਇਟੀ ਦੇ ਕਥਨ੍ਹ ਅਨੁਸਾਰ ਖੋਜ ਭਰੀ) ਪੁਸਤਕ ਨੂੰ ਆਪਣੀ ਮਿਠੀ ਤੇ ਗੰਭੀਰ ਸੁੰਦਰ ਵੀਚਾਰ ਦੁਆਰਾ ਖਾਲਸਾ ਸਮਾਚਾਰ ਦੇ ਛੇ ਲੇਖਾਂ ਵਿਚ ਲੰਗੜੀ ਕਰਕੇ ਰਖ ਦਿਤਾ ਹੈ। ਇਸ ਇਕ ਕਾਲੇ ਨਿਸ਼ਾਨ ਦੇ ਬੈਠ ਜਾਣ ਨਾਲ ਹੀ ਵਿਪੱਖੀ ਲਖਸ਼ ਤੇ ਪਕਸ਼ ਦਾ ਅਭਾਵ ਹੋ ਜਾਂਦਾ ਹੈ, ਜਿਸ ਕਰਕੇ ਓਹ ਫੇਰ ਕਿਸੇ ਨਿਸ਼ਾਨੇ ਵਾਸਤੇ 'ਸਰ' ਨਹੀਂ 'ਸੰਧ' ਸਕਦਾ।

ਖਾਲਸਾ ਸਮਾਚਾਰ ਦੇ ਵਿਦਵਾਨ ਸੰਪਾਦਿਕ, ਜਿਨ੍ਹਾਂ ਨੇ ਪ੍ਰਮਾਣਾਂ ਤੇ ਉਦਾਹਰਨਾਂ ਦੁਆਰਾ ਸ੍ਰੀ ਆਦਿ ਬੀੜ ਦੀ ਸੰਪੂਰਨਤਾ ਸੰਮਤ ੧੬੬੧ ਵਿਚ ਹੋਈ ਨੂੰ ਨਿਰਸੰਸੇ ਕਰ ਦਿਤਾ ਹੈ, ਮੈਂ ਆਪਣੇ ਤਨ ਮਨ ਤੋਂ ਵਧਾਈ ਦੇਂਦਾ ਹਾਂ। ਆਪ ਜੀ ਨੇ ਆਪਣੇ ਇਸ ਸ਼ੁਭ ਪ੍ਰਯਤਨ ਦੁਆਰਾ ਪੰਥ ਦੀ ਮਹਾਨ ਸੇਵਾ ਕੀਤੀ ਹੈ, ਜੋ ਭਵਿਖਤ ਕਾਲ ਵਿਚ ਚਾਨਣ ਮੁਨਾਰੇ ਦਾ ਕੰਮ ਦੇਂਦੀ ਰਹੇਗੀ।

—ਤੇਜਾ ਸਿੰਘ ਸੋਢੀ।

# ਗਿਆਨੀ ਮੇਹਰ ਸਿੰਘ ਜੀ ਰਵੇਲ,
# ਐਡੀਟਰ ਖਾਲਸਾ ਐਡਵੋਕੇਟ, ਅੰਮ੍ਰਿਤਸਰ

ਸੰਸਾਰ ਭਰ ਦੇ ਧਰਮਾਂ ਵਿਚੋਂ ਜੇ ਕਿਸੇ ਧਰਮ ਪਾਸ ਸਭ ਤੋਂ ਅਮੋਲਕ ਖਜ਼ਾਨਾ ਹੈ ਤਾਂ ਉਹ ਹੈ ਕੇਵਲ ਸਿਖਾਂ ਪਾਸ। ਸੇਵਾ, ਸਿਦਕ, ਸਿਮਰਨ, ਸ਼ਕਤੀ, ਸ਼ਹੀਦੀ; ਜਿਸ ਮੰਡਲ ਵਲ ਪਾਰਖੂ ਨਜ਼ਰ ਵਿਚਰਦੀ ਹੈ ਉਥੋਂ ਹੀ ਧੁਨੀ ਉਠਦੀ ਹੈ:–

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥
ਤਾ ਮੇਰੈ ਮਨਿ ਭਇਆ ਨਿਧਾਨਾ॥

ਇਸ ਸ਼੍ਰੋਮਣੀ ਆਦਰਸ਼ ਦੇ ਸੀਸ ਉਤੇ ਅੰਮ੍ਰਿਤ ਚਸ਼ਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਕਿੰਨੇ ਸੁਭਾਗ ਹਨ ਕਿ ਸਾਹਿਬਾਂ ਦੀ ਪਵਿਤ੍ਰ ਰਸਨਾਂ ਤੋਂ ਪ੍ਰਗਟ ਹੋਈ ਧੁਰਕੀਬਾਣੀ ਅਤੇ ਕਸਵਟੀ ਚੜ੍ਹੀ ਭਗਤ ਬਾਣੀ ਦੀ ਸਾਹਿਬਾਂ ਦੇ ਦਸਤਿ ਮੁਬਾਰਕ ਤੋਂ ਪ੍ਰਵਾਣ ਹੋਈ ਸੰਕਲਨਾ ਪ੍ਰਤੱਖ ਤੇ ਪ੍ਰਗਟ ਸਰੂਪ ਵਿਚ ਸੰਸਾਰ ਵਿਚ ਅਜ ਵੀ ਮੌਜੂਦ ਹੈ। ਐਸੀ ਦੁਰਲਭ ਮਿਸਾਲ ਹੋਰ ਕਿਤੇ ਬੀ ਕਿਸੇ ਧਰਮ ਵਿਚ ਨਹੀਂ।

ਵਿਪੱਖੀਆਂ ਵਲੋਂ ਖਜ਼ਾਨਿਆਂ ਨੂੰ ਸੰਨ੍ਹਾਂ ਵੀ ਲਗਦੀਆਂ ਹਨ, ਕਈ ਏਜੰਸੀਆਂ ਐਸੀਆਂ ਹਨ ਜੋ ਸਿਖਾਂ ਦੇ ਅਮੁਲੀਕ ਖਜ਼ਾਨੇ ਅਤੇ ਸਚੀ ਟਕਸਾਲ ਵਿਚ ਖੋਟ ਪੈਦਾ ਕਰਨ ਦੇ ਯਤਨ ਵਿਚ ਹਨ। ਹਾਲ ਹੀ ਵਿਚ ਗਿਆਨੀ ਗੁਰਦਿਤ ਸਿੰਘ ਜੀ ਤੇ ਸਿਖ ਹਿਸਟਰੀ ਸੁਸੈਟੀ ਦੇ ਰੀਸਰਚ ਸਕਾਲਰ ਜੀ ਵਲੋਂ ਸ੍ਰੀ ਆਦਿ ਬੀੜ ਦੇ ਸੰਕਲਨਾ ਕਾਲ ਬਾਰੇ ਕੁਝ ਲੇਖ ਪ੍ਰਕਾਸ਼ਤ ਹੋਏ ਹਨ। ਇਨ੍ਹਾਂ ਲੇਖਾਂ ਵਿਚ ਏਨੇ ਭੁਲੇਖੇ ਤੇ ਏਨੀਆਂ ਗ਼ਲਤ ਬਿਆਨੀਆਂ ਹਨ ਜੋ ਇਨ੍ਹਾਂ ਲੇਖਾਂ ਨੂੰ ਉਕਤ ਏਜੰਸੀ ਵਲੋਂ, ਸਿਖ ਇਤਿਹਾਸ ਅਤੇ ਸਿਖ ਧਾਰਮਕ ਸਾਹਿਤ ਵਿਚ ਮਾਰੂ ਜ਼ਹਿਰ ਮਿਲਾਏ ਜਾਣ ਦੀ ਨੀਯਤ ਨਾਲ ਅਗੇ ਲਿਖੇ ਗਏ ਅਤੇ ਹੁਣ ਵੀ ਲਿਖੇ ਜਾ ਰਹੇ ਲੇਖਾਂ ਦੀ ਲੜੀ ਵਿਚ ਪੁਰੋ ਦਿੰਦੇ ਹਨ।

ਸਿਖ ਧਰਮ ਪਾਸ ਸਭ ਤੋਂ ਕੀਮਤੀ ਰਤਨ ਸ੍ਰੀ ਕਰਤਾਰ ਪੁਰ ਵਾਲੀ ਪਾਵਨ ਆਦਿ ਬੀੜ ਹੈ। ਇਸ ਪਾਵਨ ਆਦਿ ਬੀੜ ਬਾਰੇ ਗ਼ਲਤ ਬਿਆਨੀਆਂ ਕਰਨ ਵਾਲਿਆਂ ਦੇ ਮੋਢੀ ਗੁਰਪੁਰਵਾਸੀ ਸ: ਬ: ਭਾਈ ਕਾਨ੍ਹ ਸਿੰਘ ਜੀ ਨਾਭਾ ਸਨ। ਓਹ ਕਿਹੜੀ ਵਿਦੇਸ਼ੀ ਤੇ ਅਨਮਤ ਏਜੰਸੀ ਦੇ ਪੇਡ ਏਜੰਟ ਸਨ ? ਇਸ ਦਾ ਇਕ ਹਵਾਲਾ ਮੇਰੇ ਇਕ ਮਿਤ੍ਰ ਪੀ. ਸੀ. ਐਸ. ਰੀਟਾਇਰਡ ਜੱਜ ਜੀ ਨੇ ਪਿਛਲੇ ਮਹੀਨੇ ਡਲਹੌਜ਼ੀ ਵਿਖੇ ਮੈਨੂੰ ਦਸਿਆ ਸੀ। 'ਟਾਈਮਜ਼ ਆਫ ਲੰਡਨ' ਵਲੋਂ ਪ੍ਰਕਾਸ਼ਤ ਹੋਈ ਹੋਈ ਪੁਸਤਕ 'ਇੰਪੀਰੀਅਲ ਸਟ੍ਰੈਟੇਜੀ' ਵਿਚ ਉਨ੍ਹਾਂ ਨੇ ਦੱਸਿਆ ਸੀ ਕਿ ਇਨ੍ਹਾਂ ਦਾ ਜ਼ਿਕਰ ਆਉਂਦਾ ਹੈ। ਇਸ ਦੇ ਉਤਾਰੇ ਦੀ ਪ੍ਰਾਪਤੀ ਦਾ ਮੈਂ ਯਤਨ ਕਰ ਰਿਹਾ ਹਾਂ।

ਕਰਤਾਰ ਪੁਰ ਵਾਲੀ ਪਾਵਨ ਬੀੜ ਸੰਬੰਧੀ ਭੁਲੇਖੇ ਪਾਉਣ ਦੇ ਨਵੇਂ ਯਤਨਾਂ ਨੂੰ ਜੋ ਲੱਕ-ਤੋੜ ਹਾਰ 'ਖਾਲਸਾ ਸਮਾਚਾਰ' ਨੇ ਆਪਣੇ ਤਾਜ਼ਾ ਲੇਖਾਂ ਰਾਹੀਂ ਦਿੱਤੀ ਹੈ, ਉਸ ਨੇ ਨਾ ਸਿਰਫ ਨਵੇਂ ਵਿਪੱਖੀਆਂ ਨੂੰ ਹੀ ਨਿਰਉਤਰ ਕਰ ਦਿੱਤਾ ਹੈ, ਸਗੋਂ ਸਿਖ ਸਾਹਿਤਜ ਨੂੰ ਐਸਾ ਕੀਮਤੀ ਇਤਿਹਾਸਕ ਮਸਾਲਾ, ਮੰਤਕ ਅਤੇ ਖੋਜ ਦਿੱਤੀ ਹੈ, ਜਿਸ ਦੀ ਅਤਿ ਲੋੜ ਸੀ। ਇਨ੍ਹਾਂ ਸਬੂਤਾਂ ਦੀ ਰੌਸ਼ਨੀ ਵਿਚ ਰਹਿੰਦੀ ਦੁਨੀਆਂ ਤਕ ਇਸ ਅਟੱਲ ਸਚਾਈ ਨੂੰ ਕੋਈ ਸ਼ਕਤੀ ਨਹੀਂ ਕੱਟ ਸਕੇਗੀ ਕਿ ਸ੍ਰੀ ਕਰਤਾਰ ਪੁਰ ਵਾਲੀ ਆਦਿ ਬੀੜ ਅਸਲ ਇਤਿਹਾਸਕ ਪਾਵਨ ਆਦਿ ਬੀੜ ਹੈ ਤੇ ਇਹ ਸੰਮਤ ੧੬੬੧ ਬਿ: ਵਿਚ ਹੀ ਸੰਕਲਤ ਹੋਈ ਹੈ।

ਭਾਈ ਬੰਨੋ ਵਾਲੀ (ਮਾਂਗਟ ਵਾਲੀ) ਬੀੜ ਬਾਰੇ ਜੋ ਵੀਚਾਰ ਅਤੇ ਮਿਸਾਲਾਂ 'ਖਾਲਸਾ ਸਮਾਚਾਰ' ਨੇ ਪੇਸ਼ ਕੀਤੀਆਂ ਹਨ ਉਨ੍ਹਾਂ ਨੇ ਸਾਬਤ ਕਰ ਦਿਤਾ ਹੈ ਕਿ ਉਕਤ ਬੀੜ ਦਾ ਮੌਜੂਦਾ ਸਰੂਪ ਵਿਚ ਸੰਮਤ ੧੬੯੯ ਵਿਚ ਹੀ ਸੰਪੂਰਨ ਹੋਣਾ ਸੰਭਵ ਹੈ।

ਅਫ਼ਸੋਸ ਹੈ ਕਿ ਅਖੌਤੀ ਸਿਖ ਹਿਸਟਰੀ ਸੁਸਾਇਟੀ ਉਨ੍ਹਾਂ ਗ਼ਲਤ ਬਿਆਨੀਆਂ ਨੂੰ ਤਾਂ ਅਪਣਾਉਂਦੀ ਹੈ ਜੋ ਰੇਤ ਦੀ ਦੀਵਾਰ

ਪਰ ਖੜੀਆਂ ਹਨ, ਪਰ ਨਿੱਗਰ ਨੀਂਹਾਂ ਵਾਲੇ ਇਤਿਹਾਸਕ ਸਬੂਤਾਂ ਵਲੋਂ ਅੱਖਾਂ ਮੀਟ ਰਹੀ ਹੈ । ਇਸ ਦੇ ਆਖਰ ਪੁਰਾਤਨ ਮਜ਼ਬੂਤ ਇਤਿਹਾਸਕ ਸਬੂਤਾਂ ਨੂੰ ਛਡਕੇ ਭਾਈ ਕਾਹਨ ਸਿੰਘ ਜੀ ਦੀਆਂ ਗ਼ਲਤ ਬਿਆਨੀਆਂ ਦੀ ਪ੍ਰੌਢਤਾ ਕਰਨ ਦੇ ਕੀ ਅਰਥ ? ਅਸੀਂ ਕਿਵੇਂ ਕਹੀਏ ਕਿ ਇਸ ਸਿਖ ਹਿਸਟਰੀ ਸੁਸਾਇਟੀ ਵਲੋਂ ਸਿਖ ਇਤਿਹਾਸ ਨਾਲ ਤੇ ਹੁਣ ਦੇ ਉਘੇ ਤੇ ਚੋਟੀ ਦੇ ਵਿਦਵਾਨ ਇਤਿਹਾਸ-ਕਾਰਾਂ ਨਾਲ ਇਨਸਾਫ ਹੋ ਰਿਹਾ ਹੈ, ਜਦ ਕਿ ਪ੍ਰਿੰਸੀਪਲ ਜੋਧ ਸਿੰਘ ਜੀ ਜਿਹੇ ਪੰਥ ਸਤਿਕਾਰੇ ਵਿਦਵਾਨਾਂ ਦੇ ਨਾਮ ਹੇਠਾਂ ਗ਼ਲਤ ਬਿਆਨੀਆਂ ਤਾਂ ਆਪੇ ਆਪ ਪ੍ਰਕਾਸ਼ਤ ਕਰ ਦਿੱਤੀਆਂ ਜਾਂਦੀਆਂ ਹਨ, ਪਰ ਉਨ੍ਹਾਂ ਵਲੋਂ ਛਪਣ ਲਈ ਘੱਲੀਆਂ ਸੋਧਾਂ ਛਾਪੀਆਂ ਹੀ ਨਹੀਂ ਜਾਂਦੀਆਂ ।

'ਖਾਲਸਾ ਸਮਾਚਾਰ' ਨੇ ਛਿਬਰ ਜੀ ਦੀਆਂ ਫੋਕੀਆਂ 'ਅੱਠੋ ਅੱਠ' ਇਤਿਹਾਸਕ ਗ਼ਲਤ ਬਿਆਨੀਆਂ ਨੂੰ ਚੰਗੀ ਖੋਜ ਨਾਲ ਸੋਧਿਆ ਹੈ। ਸਿਖ ਹਿਸਟਰੀ ਸੁਸਾਇਟੀ ਨੂੰ ਇਹ ਸੇਵਾ ਧੰਨਵਾਦ ਸਹਿਤ ਕਬੂਲ ਕਰਨੀ ਚਾਹੀਦੀ ਹੈ।

੨੯-੧੦-੫੨ —ਮੇਹਰ ਸਿੰਘ ਰਵੇਲ

# ਗਿਆਨੀ ਗੁਰਚਰਨ ਸਿੰਘ ਜੀ, ਅੰਮ੍ਰਿਤਸਰ

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥

ਸਾਹਿਬ ਸ੍ਰੀ ਕਲਗੀਧਰ ਜੀ ਦੇ ਉਪਰੋਕਤ ਪਵਿੱਤ੍ਰ ਮੁਖਵਾਕ ਨੂੰ 'ਖਾਲਸਾ ਸਮਾਚਾਰ' ਨੇ ਆਪਣੇ ਜਨਮ ਸਮੇਂ ਤੋਂ ਹੀ ਆਪਣੇ ਸੀਸ ਪਰ ਧਾਰਨ ਕੀਤਾ ਹੋਇਆ ਹੈ ਤੇ ਅੱਜ ਤਕ ਨਿਰੰਤਰ ਇਸ ਹੁਕਮ ਪਰ ਪਹਿਰਾ ਦੇ ਰਿਹਾ ਹੈ। ਗੁਰਦੇਵ ਦੇ ਦੱਸੇ ਧਰਮ ਨੂੰ ਪ੍ਰਚਾਰਨਾ, ਅਧਰਮ ਦਾ ਖੰਡਨ ਕਰਨਾ ਤੇ ਸਿਖ ਧਰਮ ਵਿਰੋਧੀ ਲੇਖਕਾਂ ਦੀਆਂ

ਗ਼ਲਤ ਲਿਖਤਾਂ ਦਾ ਉੱਤਰ ਦੇਣਾ 'ਖਾਲਸਾ ਸਮਾਚਾਰ' ਦਾ ਹਮੇਸ਼ਾ ਮੁਖ ਕਰਤਵ ਰਿਹਾ ਹੈ। ਸਮੇਂ ਸਮੇਂ ਸਿਖ ਧਰਮ ਵਿਰੋਧੀ ਕਈ ਜਮਾਤਾਂ, ਜਿਹਾ ਕਿ ਆਰੀਆ ਸਮਾਜ, ਰਾਧਾ ਸੁਆਮੀ ਮਤ, ਬਾਬੂ ਤੇਜਾ ਸਿੰਘ ਪੰਚ ਖੰਡ ਭਸੌੜ ਤੇ ਮਿਰਜ਼ਈਆਂ ਆਦਿ ਵਲੋਂ ਸਿਖ ਧਰਮ ਵਿਰੁਧ ਕਈ ਤਰ੍ਹਾਂ ਦਾ ਗ਼ਲਤ ਪ੍ਰਚਾਰ ਹੁੰਦਾ ਰਿਹਾ, ਅਰ 'ਖ਼ਾਲਸਾ ਸਮਾਚਾਰ' ਨੇ ਹਮੇਸ਼ਾਂ ਉਹਨਾਂ ਦਾ ਖੰਡਨ ਕਰਕੇ ਸਹੀ ਪੱਖ ਪੇਸ਼ ਕੀਤਾ।

ਪਿਛਲੇ ਦਿਨਾਂ ਵਿਚ ਹਿੰਦੀ ਦੀਆਂ ਕੁਛ ਨਵੀਨ ਛਪੀਆਂ ਪੋਥੀਆਂ ਵਿਚ ਸਿਖ ਇਤਿਹਾਸ ਨੂੰ ਗ਼ਲਤ ਪੇਸ਼ ਕੀਤਾ ਗਿਆ ਵੇਖ ਕੇ 'ਖਾਲਸਾ ਸਮਾਚਾਰ' ਦੇ ਸੁਯੋਗ ਐਡੀਟਰ ਜੀ ਨੇ ਲਗਾਤਾਰ ਕਈ ਲੇਖਾਂ ਦੁਆਰਾ ਉਸ ਦਾ ਖੰਡਨ ਕੀਤਾ। ਉਹਨਾਂ ਪੋਥੀਆਂ ਸੰਬੰਧੀ ਕਿਸੇ ਹੋਰ ਪੰਥਕ ਅਖਬਾਰ ਵਿਚ ਛਪਿਆ ਕੋਈ ਇਕ ਲੇਖ ਵੀ ਮੈਂ ਨਹੀਂ ਦੇਖਿਆ।

ਅੱਜ ਕਲ ਗ਼ੈਰ ਸਿਖ ਲੇਖਕਾਂ ਵਲੋਂ ਨਹੀਂ, ਸਗੋਂ ਆਪਣੇ ਹੀ ਕੁਛ ਸਿਖ ਭੁਲੜ ਭਰਾਵਾਂ (ਨਵੀਨ ਇਤਿਹਾਸ ਖੋਜੀਆਂ) ਵਲੋਂ ਭਾਈ ਕੇਸਰ ਸਿੰਘ ਛਿਬਰ ਦੀ ਲਿਖਤ ਦਾ ਆਸਰਾ ਲੈਕੇ ਪਾਵਨ ਆਦਿ ਬੀੜ ਸੰਬੰਧੀ ਕਈ ਸ਼ੰਕੇ ਪੈਦਾ ਕੀਤੇ ਜਾ ਰਹੇ ਹਨ। ਨਵੀਨ ਸਿਖ ਹਿਸਟਰੀ ਸਕਾਲਰਾਂ ਦਾ ਇਹ ਮਹਾਂ ਘ੍ਰਿਣਤ ਕਰਮ ਸਿਖ ਧਰਮ ਵਿਰੋਧੀਆਂ ਲਈ ਮੈਦਾਨ ਤਿਆਰ ਕਰ ਰਿਹਾ ਹੈ ਕਿ ਉਹ ਵੀ ਜਦ ਚਾਹੁਣ ਪਾਵਨ ਆਦਿ ਬੀੜ ਸੰਬੰਧੀ ਗ਼ਲਤ ਫਹਿਮੀਆਂ ਪੈਦਾ ਕਰ ਸਕਣ। 'ਖਾਲਸਾ ਸਮਾਚਾਰ' ਨੇ ਹਮੇਸ਼ ਵਾਂਗ ਇਸ ਮਾਮਲੇ ਨੂੰ ਵੀ ਸਭ ਪੰਥਕ ਅਖਬਾਰਾਂ ਤੋਂ ਪਹਿਲਾਂ ਆਪਣੇ ਹੱਥ ਵਿਚ ਲਿਆ ਹੈ ਤੇ ਵਿਦਵਾਨ ਐਡੀਟਰ ਜੀ ਨੇ ਲਗਾਤਾਰ ਛੇ ਮੁਖ ਲੇਖਾਂ ਰਾਹੀਂ ਛਿਬਰ ਦੀ ਲਿਖਤ ਦਾ ਇਤਿਹਾਸਕ ਹਵਾਲਿਆਂ ਤੇ ਅਕੱਟ ਦਲੀਲਾਂ ਦੁਆਰਾ ਖੰਡਨ ਕੀਤਾ ਤੇ ਚੰਗੀ ਤਰਾਂ ਸਾਬਤ ਕਰ ਦਿੱਤਾ ਹੈ ਕਿ ਪਾਵਨ ਆਦਿ ਬੀੜ ਸਤਿਗੁਰੂ ਜੀ ਨੇ ਸੰਮਤ ੧੬੬੧ ਬਿ: ਵਿਚ ਹੀ ਰਚੀ

ਹੈ । 'ਖਾਲਸਾ ਸਮਾਚਾਰ' ਦੀ ਇਹ ਮਹਾਨ ਪੰਥ ਸੇਵਾ ਅਤਿ ਪ੍ਰਸੰਸਾ ਯੋਗ ਹੈ ।

ਇਸ ਗ਼ਲਤ ਪ੍ਰਚਾਰ ਨੂੰ ਰੋਕਣ ਲਈ 'ਖਾਲਸਾ ਸਮਾਚਾਰ' ਦੇ ਇਹਨਾਂ ਲੇਖਾਂ ਨੇ ਪੰਥ ਲਈ ਸਮੇਂ ਸਿਰ ਚਿਤਾਵਨੀ ਦਾ ਕੰਮ ਕੀਤਾ ਹੈ। ਹੁਣ ਲੋੜ ਹੈ ਮੁਕੰਮਲ ਇਲਾਜ ਦੀ; ਇਸ ਪ੍ਰਚਾਰ ਨੂੰ ਮਾਮੂਲੀ ਨਹੀਂ ਸਮਝਣਾ ਚਾਹੀਦਾ, ਸਗੋਂ ਇਹ ਇਕ ਜਥੇਬੰਦ ਸਾਜ਼ਸ਼ ਜਾਪਦੀ ਹੈ, ਜਿਸਨੇ ਪਾਵਨ ਆਦਿ ਬੀੜ ਸੰਬੰਧੀ ਲਗਾਤਾਰ ਇਸਤਰ੍ਹਾਂ ਦਾ ਗ਼ਲਤ ਪ੍ਰਚਾਰ ਅਰੰਭਿਆ ਹੋਇਆ ਹੈ। ਇਸਨੂੰ ਰੋਕਣ ਲਈ ਯਤਨ ਵੀ ਤਕੜਾ ਤੇ ਲਗਾਤਾਰ ਹੋਣਾ ਚਾਹੀਦਾ ਹੈ। ਸਭ ਪੰਥਕ ਅਖਬਾਰਾਂ, ਧਾਰਮਕ ਜਥਿਆਂ, ਸ਼੍ਰੋਮਣੀ ਕਮੇਟੀ, ਚੀਫ ਖਾਲਸਾ ਦੀਵਾਨ ਤੇ ਸ਼੍ਰੋਮਣੀ ਅਕਾਲੀ ਦਲ ਨੂੰ ਇਸ ਹੋ ਰਹੇ ਗ਼ਲਤ ਪ੍ਰਚਾਰ ਦੇ ਭਿਆਨਕ ਨਤੀ-ਜਿਆਂ ਨੂੰ ਵਿਚਾਰ ਕੇ ਇਸਦੀ ਰੋਕ ਲਈ ਯਤਨ ਅਰੰਭਣਾ ਚਾਹੀਦਾ ਹੈ।

ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਅਰਜਨ ਦੇਵ ਜੀ ਆਪ ਹੀ ਕਿਰਪਾ ਕਰਨ ਤੇ ਇਹਨਾਂ ਨਵੀਨ ਇਤਿਹਾਸ ਖੋਜੀਆਂ ਨੂੰ ਸੁਮੱਤ ਬਖਸ਼ਣ ਤੇ ਸਹੀ ਖੋਜ ਕਰਨ ਲਈ ਪ੍ਰੇਰਨ ।

ਦਾਸ—ਗੁਰਚਰਨ ਸਿੰਘ ਗਿਆਨੀ, ਅੰਮ੍ਰਿਤਸਰ

੩੧–੧੦–੫੨ ]

## ਮਾਸਟਰ ਕਰਮ ਸਿੰਘ ਜੀ, ਮੈਂਬਰ ਇਨਚਾਰਜ ਪ੍ਰਚਾਰ, ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ

ਸ੍ਰੀ ਮਾਨ ਐਡੀਟਰ ਸਾਹਿਬ !

'ਖਾਲਸਾ ਸਮਾਚਾਰ' ਆਪਣੇ ਜਨਮ ਤੋਂ ਹੀ ਗੁਰਮਤ ਸਿਧਾਂਤਾਂ ਨੂੰ ਪਰਗਟਾਉਣ ਤੇ ਪ੍ਰਚਾਰਨ ਦੀ ਸੇਵਾ ਕਰ ਰਿਹਾ ਹੈ। ਪੱਖਵਾਦੀਆਂ ਤੇ ਵਿਰੋਧੀਆਂ ਵਲੋਂ ਜਦ ਵੀ ਕੋਈ ਭੁਲੇਖੇ ਪਾਏ ਗਏ, ਓਨ੍ਹਾਂ ਨੂੰ ਬਿਨਾਂ ਕਿਸੇ ਕੌੜੇ ਸ਼ਬਦ ਵਰਤੇ ਸਹੀ ਤੇ ਖੋਜ ਪੂਰਤ ਲੇਖ ਲਿਖਕੇ

ਨਿਰਉਤ੍ਰ ਕਰਨ ਦਾ ਮਾਣ ਇਸੇ ਅਖਬਾਰ ਨੂੰ ਪ੍ਰਾਪਤ ਹੈ। ਸ਼੍ਰੋ: ਗੁ: ਪ੍ਰ: ਕਮੇਟੀ ਨੇ 'ਰਾਗ ਮਾਲਾ' ਬਾਰੇ ਪ੍ਰਿੰਸੀਪਲਜ਼ ਜੋਧ ਸਿੰਘ, ਤੇਜਾ ਸਿੰਘ, ਗੰਗਾ ਸਿੰਘ ਤੇ ਜਥੇਦਾਰ ਮੋਹਨ ਸਿੰਘ ਜੀ ਚਾਰ ਸਜਣਾਂ ਨੂੰ ਨਿਯਤ ਕੀਤਾ ਕਿ ਓਹ ਆਦਿ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ, ਜੋ ਪੰਚਮ ਪਾਤਸ਼ਾਹ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਵਾਈ ਸੀ ਤੇ ਜੋ ਇਸ ਵੇਲੇ ਸ੍ਰੀ ਕਰਤਾਰ ਪੁਰ ਵਿਰਾਜਮਾਨ ਹੈ, ਤੋਂ ਸਹੀ ਕਰਨ ਕਿ ਰਾਗਮਾਲਾ ਪਹਿਲੇ ਦੀ ਹੀ ਓਥੇ ਲਿਖਤ ਹੈ ਜਾਂ ਪਿਛੋਂ ਦੀ। ਇਨ੍ਹਾਂ ਸਜਣਾਂ ਨੇ ਤਸੱਲੀ ਕਰਕੇ ਰਪੋਰਟ ਕੀਤੀ ਕਿ ਰਾਗ ਮਾਲਾ ਵਾਲੇ ਪੱਤ੍ਰੇ, ਸਿਆਹੀ ਤੇ ਲਿਖਤ ਆਦਿ ਸਭ ਕੁਝ ਆਦਿ ਬੀੜ ਦਾ ਬਾਕੀ ਦੀ ਲਿਖਤ ਨਾਲ ਮਿਲਦਾ ਤੇ ਆਦਿ ਬੀੜ ਦੇ ਲਿਖੇ ਜਾਣ ਦੇ ਸਮੇਂ ਦਾ ਹੀ ਹੈ, ਜਿਸ ਤੋਂ ਸਿਧ ਹੈ ਕਿ 'ਰਾਗ ਮਾਲਾ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ ਹੈ। ਇਸ ਬੀੜ ਦੇ ਤਤਕਰੇ ਵਿਚ ਇਸ ਦੇ ਲਿਖੇ ਜਾਣ ਦਾ ਸੰਮਤ ੧੬੬੧ ਦਿੱਤਾ ਹੈ।

ਜੇ ਆਦਿ ਬੀੜ ਦੇ ਲਿਖੇ ਜਾਣ ਦਾ ਸੰਮਤ ੧੬੬੧ ਦੀ ਥਾਂ ਕੋਈ ਹੋਰ ਸਿੱਧ ਹੋ ਜਾਏ ਤਾਂ ਨਤੀਜਾ ਇਹ ਨਿਕਲੇਗਾ ਕਿ ਸ੍ਰੀ ਕਰਤਾਰ ਪੁਰ ਵਾਲੀ ਬੀੜ ਅਸਲ ਆਦਿ ਬੀੜ ਨਹੀਂ। ਜਦ ਇਕ ਜ਼ਿੰਮੇਵਾਰ 'ਸਿਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ' ਵਲੋਂ ਆਦਿ ਬੀੜ ਦੇ ਲਿਖੇ ਜਾਣ ਦਾ ਗ਼ਲਤ ਸੰਮਤ ੧੬੫੮ ਪ੍ਰਚਾਰਿਆ ਜਾਣ ਲੱਗਾ ਤਾਂ ਸਮੇਂ ਦੀ ਨਬਜ਼ ਸ਼ਿਨਾਸ 'ਖਾਲਸਾ ਸਮਾਚਾਰ' ਦੇ ਐਡੀਟਰ ਹੋਣ ਦੀ ਹੈਸੀਅਤ ਵਿਚ ਆਪ ਜੀ ਨੇ ਇਸ ਸੁਆਲ ਦੀ ਪੇਚੀਦਗੀ ਤੇ ਇਹਦੇ ਹੇਠ ਲੁਕੇ ਭੇਤਾਂ ਤੇ ਉਨ੍ਹਾਂ ਦੇ ਭਿਆਨਕ ਨਤੀਜਿਆਂ ਨੂੰ ਅਨੁਭਵ ਕਰਕੇ ਜੋ ਲੇਖ ਖੋਜ ਭਰਪੂਰ, ਨੀਤੀ ਨਿਪੁੰਨ ਤੇ ਯੋਗ ਸ਼ਬਦਾਂ ਵਿਚ 'ਆਦਿ ਬੀੜ ਦਾ ਸੰਕਲਨਾ ਕਾਲ' ਹੇਠ ਲਿਖਕੇ ਸਿਧ ਕਰ ਦਿਤਾ ਹੈ ਜੋ ੧੬੫੮ ਸੰਮਤ ਗ਼ਲਤ ਹੈ,

ਸਹੀ ਸੰਮਤ ਆਦਿ ਬੀੜ ਦੇ ਰਚਨ ਦਾ ੧੬੬੧ ਹੀ ਹੈ; ਇਹ ਪੰਥ ਦੀ ਇਕ ਨਿੱਗਰ ਸੇਵਾ ਵਾਹਿਗੁਰੂ ਨੇ ਆਪ ਪਾਸੋਂ ਲਈ ਹੈ। ਆਪ ਦਾ ਇਹ ਉਦਮ ਅਤਿ ਸ਼ਲਾਘਾ ਜੋਗ ਹੈ।

—ਕਰਮ ਸਿੰਘ

---

